ਏਸ਼ੀਆਈ ਸਹਿਪ੍ਰਕਾਸ਼ਨ ਪ੍ਰੋਗਰਾਮ ਪੁਸਤਕਮਾਲਾ ਚਾਰ

# ਅਜੋਕੀਆਂ ਏਸ਼ੀਆਈ ਕਹਾਣੀਆਂ

## (ਬਾਲ ਪਾਠਕਾਂ ਲਈ ਕਹਾਣੀ ਸੰਗ੍ਰਹਿ)

ਭਾਗ ਪਹਿਲਾ

ਅਨੁਵਾਦਕ

ਰਾਜਿੰਦਰ ਸਿੰਘ ਵਰਮਾ

ਏਸ਼ੀਆਈ ਸਾਂਸਕ੍ਰਿਤਿਕ ਕੇਂਦਰ ਵਲੋਂ ਯੂਨੈਸਕੋ
ਦੇ ਸਹਿਯੋਗ ਨਾਲ



ਨੈਸ਼ਨਲ ਬੁਕ ਟਰੱਸਟ, ਇੰਡੀਆ



ਏਸ਼ੀਆਈ ਸਾਂਸਕ੍ਰਿਤਿਕ ਕੇਂਦਰ ਵਲੋਂ ਯੂਨੈਸਕੋ ਦੇ ਸਹਿਯੋਗ ਨਾਲ ਏਸ਼ੀਆਈ ਸਹਿਪ੍ਰਕਾਸ਼ਨ ਪ੍ਰੋਗਰਾਮ ਦੇ ਤਹਿਤ ਪ੍ਰਕਾਸ਼ਿਤ ਕੀਤਾ ਜਾਣ ਵਾਲਾ ਸਮਕਾਲੀਨ ਏਸ਼ੀਆਈ ਕਹਾਣੀਆਂ ਦਾ ਇਹ ਪਹਿਲਾ ਭਾਗ ਹੈ। ਯੂਨੈਸਕੋ ਦੇ ਏਸ਼ੀਆਈ ਮੈਂਬਰ ਦੇਸ਼ਾਂ ਨਾਲ ਸਲਾਹ ਮਸ਼ਵਰਾ ਕਰਕੇ ਇਹ ਕਹਾਣੀਆਂ 5 ਦੇਸ਼ਾਂ ਦੇ ਐਡੀਟੋਰੀਅਲ ਬੋਰਡ ਦੁਆਰਾ ਚੁਣੀਆਂ ਗਈਆਂ ਹਨ।

ISBN 81-237-0699-5

1994 (ਸ਼ੱਕ ਸੰਮਤ 1915)



Stories from Asia Today (*Punjabi*)

**ਮੁੱਲ: 14.00**

ਨਿਰਦੇਸ਼ਕ, ਨੈਸ਼ਨਲ ਬੁਕ ਟਰੱਸਟ, ਇੰਡੀਆ, ਏ-5, ਗਰੀਨ ਪਾਰਕ,
ਨਵੀਂ ਦਿੱਲੀ - 110016 ਵਲੋਂ ਪ੍ਰਕਾਸ਼ਿਤ।

# ਤਤਕਰਾ

## ਅਫ਼ਗਾਨਿਸਤਾਨ

# ਬਾਜ਼ ਅਤੇ ਰੁੱਖ

### ਇਹਜ਼ਾਮ ਰਹਿਨਾਵਾਰਦ ਜ਼ਰਖਾਬ

ਬਹੁਤ ਵਰ੍ਹਿਆਂ ਤੋਂ ਇਹ ਮੁਰਦਾ ਰੁੱਖ ਸਾਡੇ ਵਿਹੜੇ ਵਿਚ ਖਲੋਤਾ ਸੀ। ਕੋਲ ਹੀ ਮੋਚੀ ਦੀ ਇਕ ਨਿੱਕੀ ਜਿਹੀ ਦੁਕਾਨ ਸੀ। ਉਹ ਹਰ ਰੋਜ਼ ਅੰਮ੍ਰਿਤ ਵੇਲੇ ਆਪਣੀ ਹੱਟੀ ਖੋਲ੍ਹਦਾ ਅਤੇ ਸੂਰਜ ਡੁੱਬਦੇ ਸਾਰ ਬੰਦ ਕਰ ਦਿੰਦਾ ਸੀ। ਸਾਡੀ ਗਲੀ ਵਿਚ ਦੋ ਵਿਹਲੜ ਵੀ ਰਹਿੰਦੇ ਸਨ। ਮੈਨੂੰ ਨਹੀਂ ਪਤਾ ਕਿ ਉਹਨਾਂ ਕੋਲ ਕੋਈ ਕੰਮ ਕਰਨ ਨੂੰ ਕਿਉਂ ਨਹੀਂ ਸੀ। ਦਿਨ ਭਰ ਵਿਚ ਉਹ ਕੇਵਲ ਇਕੋ ਕੰਮ ਕਰਦੇ ਸਨ। ਉਹ ਇਹ ਕਿ ਮੋਚੀ ਹੀ ਹੱਟੀ ਅੰਦਰ ਬੈਠੇ ਸਮਾਂ ਉਂਝ ਹੀ ਗੁਆਈ ਜਾਂਦੇ ਸਨ ਜਿਵੇਂ ਕਿ ਉਹ ਉਸ ਦੁਕਾਨ ਦੀ ਸਜਾਵਟ ਸਮੱਗਰੀ ਦਾ



ਇਕ ਹਿੱਸਾ ਹੋਣ।

ਇਕ ਦਿਨ ਜਦੋਂ ਮੈਂ ਉਸ ਦੁਕਾਨ ਕੋਲੋਂ ਲੰਘ ਰਿਹਾ ਸਾਂ, ਮੈਂ ਤੱਕਿਆ ਕਿ ਮੋਚੀ ਪਹਿਲਾਂ ਵਾਂਗ ਖੁਸ਼ ਨਹੀਂ ਬਲਕਿ ਗੁਮਸੁੰਮ ਸੀ। ਉਹ ਇਸ ਤਰ੍ਹਾਂ ਆਪਣਾ ਸਿਰ ਝੁਕਾਈ ਬੈਠਾ ਸੀ ਜਿਵੇਂ ਕਿ ਕਿਸੇ ਡੂੰਘੀ ਸੋਚ ਵਿਚ ਡੁੱਬਿਆ ਹੋਵੇ। ਦੋਨੋਂ ਵਿਹਲੜ ਵੀ ਉਦਾਸ ਦਿਸਦੇ ਸਨ ਅਤੇ ਨੀਵੀਂ ਪਾਈ ਡੂੰਘੀ ਸੋਚ ਵਿਚ ਡੁੱਬੇ ਦਿਖਾਈ ਦੇ ਰਹੇ ਸਨ। ਪਲ ਭਰ ਲਈ ਮੈਨੂੰ ਲਗਿਆ ਕਿ ਉਹ ਮੋਚੀ ਦੀ ਨਕਲ ਲਾ ਰਹੇ ਸਨ। ਉਂਜ ਇਹ ਬਿਲਕੁਲ ਮੂਰਖਤਾ-ਪੂਰਨ ਹਰਕਤ ਸੀ।

ਇਹ ਸਮਝਦੇ ਹੋਏ ਕਿ ਕੋਈ ਭੈੜੀ ਘਟਨਾ ਵਾਪਰੀ ਹੈ ਮੈਂ ਦੁਕਾਨ ਤੇ ਗਿਆ ਅਤੇ ਮੋਚੀ ਤੋਂ ਪੁੱਛਿਆ: 'ਕਿਉਂ ਜੀ, ਕੀ ਗੱਲ ਹੈ?''

ਮੋਚੀ ਨੇ ਹੌਲੀ ਹੌਲੀ ਸਿਰ ਉੱਪਰ ਚੁੱਕਿਆ ਅਤੇ ਮੇਰੇ ਵਲ ਤਕਿਆ। ਆਮ ਤੌਰ ਤੇ ਉਸ ਦੀਆਂ ਅੱਖਾਂ ਵਿਚ ਉਲਾਸ ਦੀ ਝਲਕ ਹੁੰਦੀ ਹੈ ਪਰ ਅੱਜ ਉਸਦੀ ਥਾਂ ਇਕ ਧੁੰਦਲੀ ਤੇ ਮੂਕ ਉਦਾਸੀ ਦਿਸਦੀ ਸੀ ਅਤੇ ਦੋਵੇ ਵਿਹਲੜ ਵੀ ਆਪਣੇ ਚਿਹਰਿਆਂ ਉਤੇ ਉਦਾਸ ਚੁੱਪ ਲਈ ਮੈਨੂੰ ਤੱਕ ਰਹੇ ਸਨ।

'ਮੇਰਾ ਬਾਜ਼ ਉੱਡ ਗਿਆ,'' ਮੋਚੀ ਬੋਲਿਆ।

ਉਸਦੀ ਗੱਲ ਸੁਣ ਕੇ ਮੈਨੂੰ ਬਹੁਤ ਖੁਸ਼ੀ ਹੋਈ ਅਤੇ ਮੈਂ ਪੁੱਛਿਆ, ''ਕਿਵੇਂ ਉੱਡ ਗਿਆ?'' ਮੈਨੂੰ ਬਾਜ਼ ਦੇ ਆਜ਼ਾਦ ਹੋਣ ਤੇ ਹੋਰ ਵੀ ਪ੍ਰਸੰਨਤਾ ਦਾ ਅਨੁਭਵ ਹੋਣ ਲੱਗਾ।

ਮੋਚੀ ਨੇ ਜ਼ਰੂਰ ਵੇਖਿਆ ਹੋਵੇਗਾ ਕਿ ਮੈਂ ਖੁਸ਼ ਸਾਂ ਅਤੇ ਉਹ ਖਿੜ ਖਿੜ ਹੱਸਣ ਲੱਗਾ। ਛੇਤੀ ਹੀ ਦੋਵੇਂ ਵਿਹਲੜ ਵੀ ਉਹਦੇ ਨਾਲ ਹੱਸਣ ਲੱਗੇ। ਮੋਚੀ ਦੇ ਹਾਸੇ ਵਿਚ ਕਿਸੇ ਚੀਜ਼ ਦੇ ਖੋਹ ਜਾਣ ਦੀ ਝਲਕ ਸੀ।

''ਤੂੰ ਹੱਸ ਕਿਉਂ ਰਿਹਾ ਹੈ?'' ਮੈਂ ਪੁੱਛਿਆ।

''ਕਿਉਂਕਿ ਉਹ ਦੁਰਕਾਰਿਆ ਹੋਇਆ ਬਾਜ਼ ਛੇਤੀ ਹੀ ਮਰ ਜਾਏਗਾ,'' ਉਸਨੇ ਉੱਤਰ ਦਿੱਤਾ।

''ਉਹ ਮਰੇਗਾ ਕਿਉਂ?'' ਮੈਂ ਪੁੱਛਿਆ।

''ਕਿਉਂ ਜੋ ਹਾਲੇ ਵੀ ਉਸਦੇ ਪੰਜੇ ਵਿਚ ਇਕ ਲੰਮਾ ਧਾਗਾ ਬੱਝਿਆ ਹੋਇਆ ਹੈ'' ਉਸਨੇ ਕਿਹਾ ਅਤੇ ਸਾਧਾਰਨ ਖੇੜੇ ਦੀ ਝਲਕ ਉਸਦੀਆਂ ਅੱਖਾਂ ਵਿਚ ਪਰਤ ਆਈ। ''ਜਿਉਂ ਹੀ ਉਹ ਬਾਜ਼ ਕਿਸੇ ਰੁੱਖ ਉਤੇ ਬੈਠੇਗਾ ਉਸ ਦੀਆਂ ਸ਼ਾਖ਼ਾਂ ਵਿਚ ਇਹ ਧਾਗਾ ਫਸ ਜਾਏਗਾ ਅਤੇ ਉਹ ਇਸ ਦੇ ਵਿਚ



ਉਲਝਿਆ ਰਹੇਗਾ ਜਦੋਂ ਤਕ ਉਹ ਮਰ ਨਹੀਂ ਜਾਂਦਾ। ਉਹ ਜ਼ੋਰ ਨਾਲ ਹੱਸਿਆ ਅਤੇ ਕਹਿਣ ਲੱਗਾ, ''ਇਹ ਧਾਗਾ ਬਹੁਤ ਮਜ਼ਬੂਤ ਹੈ ਅਤੇ ਕੋਈ ਪੰਛੀ ਇਸ ਨੂੰ ਤੋੜ ਨਹੀਂ ਸਕਦਾ।''

ਮੇਰੇ ਦਿਲ ਦਾ ਖੇੜਾ ਮੁੱਕ ਗਿਆ ਅਤੇ ਮੈਨੂੰ ਡਰ ਲਗਣ ਲਗਾ। ਦੋਵੇਂ ਵਿਹਲੜ ਮੋਚੀ ਦੇ ਕਥਨ ਨੂੰ ਦੁਹਰਾਉਂਦੇ ਰਹੇ, ''ਕੋਈ ਪੰਛੀ ਇਸ ਧਾਗੇ ਨੂੰ ਵੱਢ ਨਹੀਂ ਸਕਦਾ. . .ਕੋਈ ਪੰਛੀ ਇਸ ਨੂੰ ਟੁੱਕ ਨਹੀਂ ਸਕਦਾ।''

''ਉਹ ਬਾਜ਼ ਆਪਣੀ ਮੌਤ ਆਪਣੇ ਨਾਲ ਲੈ ਗਿਆ ਹੈ।'' ਮੋਚੀ ਨੇ ਆਖਿਆ।

''ਤੁਸੀਂ ਬੜੇ ਨਿਰਦਈ ਹੋ'' ਮੈਂ ਕਿਹਾ।

ਉਸਦੀਆਂ ਅੱਖਾਂ ਖ਼ੁਸ਼ੀ ਨਾਲ ਹੁਣ ਹੋਰ ਚਮਕਣ ਲੱਗੀਆਂ ਸਨ। ਉਸ ਨੇ



ਆਖਿਆ: "ਮੈਂ ਉਸ ਨੂੰ ਜਿੰਦਾ ਚਿੜੀਆਂ ਨੂੰ ਮਾਰ ਕੇ ਚੋਗਾ ਖੁਆਇਆ ਕਰਦਾ ਸਾਂ। ਉਹ ਇਨ੍ਹਾਂ ਚਿੜੀਆਂ ਨੂੰ ਮਾਰ ਕੇ ਖੁਸ਼ੀ ਖੁਸ਼ੀ ਖਾ ਜਾਂਦਾ ਸੀ। ਪਰ ਹੁਣ ਉਹ ਉੱਡ ਗਿਆ ਹੈ। ਮੈਂ. . ."

ਇਸ ਤੋਂ ਅੱਗੇ ਗੱਲ ਸੁਣਨ ਲਈ ਮੈਂ ਉਥੇ ਨਹੀਂ ਰੁਕਿਆ ਅਤੇ ਆਪਣੇ ਰਾਹ ਪੈ ਗਿਆ। ਪਰ ਉਸਦੇ ਉਹ ਸ਼ਬਦ ਮੇਰੇ ਕੰਨਾਂ ਵਿਚ ਗੂੰਜਦੇ ਰਹੇ "ਕਿਉਂ ਜੋ ਹਾਲੇ ਤੀਕ ਇਕ ਧਾਗਾ ਉਸਦੇ ਪੰਜੇ ਵਿਚ ਬੱਧਾ ਹੋਇਆ ਹੈ। ਪੰਛੀ ਇਸ ਦੇ ਵਿਚ ਉਲਝ ਕੇ ਮਰ ਜਾਏਗਾ। ਇਹ ਧਾਗਾ ਬਹੁਤ ਮਜ਼ਬੂਤ ਹੈ। ਬਾਜ਼ ਇਸ ਨੂੰ ਤੋੜ ਨਹੀਂ ਸਕੇਗਾ. . .ਟੁੱਕ ਨਹੀਂ ਸਕੇਗਾ।"

ਰਾਤ ਭਰ ਮੈਂ ਪਰੇਸ਼ਾਨ ਰਿਹਾ। ਮੈਨੂੰ ਨੀਂਦ ਨਾ ਆਈ। ਰਾਤ ਦਾ ਉਦਾਸ ਹਨੇਰਾ ਮੇਰੀ ਹਿੱਕ ਦੇ ਉਤੇ ਦਬਾ ਪਾਉਂਦਾ ਰਿਹਾ। ਮੈਂ ਮੁੜ ਸੌਣ ਦਾ ਜਤਨ ਕੀਤਾ ਪਰ ਮੇਰੇ ਅਚੇਤ ਮਨ ਦੀਆਂ ਡੂੰਘਾਣਾਂ ਵਿਚ ਕਿਤੇ ਇਕ ਖ਼ਿਆਲ ਪਲ ਰਿਹਾ ਸੀ। ਮੈਂ ਉਸ ਖ਼ਿਆਲ ਨੂੰ ਆਪਣੇ ਸੁਚੇਤ ਮਨ ਅੰਦਰ ਲਿਆਉਣ ਦਾ ਉਪਰਾਲਾ ਕੀਤਾ ਪਰ ਲੱਖ ਜਤਨ ਕਰਨ ਤੇ ਵੀ ਉਹ ਸੁਚੇਤ ਮਨ ਅੰਦਰ ਨਾ ਆਇਆ। ਕੋਈ ਸ਼ਕਤੀ ਇਸ ਵਿਚਾਰ ਨੂੰ ਬਾਹਰ ਨਹੀਂ ਨਿਕਲਣ ਦੇ ਰਹੀ ਸੀ।

ਰਾਤ ਬੀਤ ਰਹੀ ਸੀ ਅਤੇ ਮੈਂ ਇਕ ਗੁੱਝੇ ਤਾਪ ਨਾਲ ਤਪ ਰਿਹਾ ਸਾਂ।

ਸਮਾਂ ਬੀਤਣ ਨਾਲ ਹਨੇਰਾ ਅਲੋਪ ਹੋਣ ਲਗਾ। ਸੌਣ ਤੇ ਜਾਗਣ ਦੇ ਵਿਚਕਾਰ ਦੀ ਅਵਸਥਾ ਵਿਚ ਮੈਂ ਦੇਖਣ ਲਗਾ ਕਿ ਸਾਰਾ ਸੰਸਾਰ ਹੀ ਧਾਗਿਆਂ ਅਤੇ ਰੱਸੀਆਂ ਨਾਲ ਬੱਝਿਆ ਹੋਇਆ ਹੈ। ਕੁਝ ਰੱਸੀਆਂ ਮੋਟੀਆਂ ਸਨ ਅਤੇ ਕੁਝ ਪਤਲੀਆਂ। ਪਰ ਸਭ ਇੰਨੀਆਂ ਮਜ਼ਬੂਤ ਜੋ ਤੋੜੀਆਂ ਨਾ ਜਾ ਸਕਣ। ਅਚਾਨਕ ਮੈਂ ਦੇਖਿਆ ਕਿ ਹਰ ਰੱਸੀ ਕਿਸੇ ਨਾ ਕਿਸੇ ਵਿਅਕਤੀ ਦੇ ਪੈਰਾਂ ਵਿਚ ਬੰਨ੍ਹੀ ਹੋਈ ਸੀ। ਹਰ ਵਿਅਕਤੀ ਦੇ ਪੈਰ ਰੱਸੀ ਵਿਚ ਜੂੜੇ ਹੋਏ ਸਨ। ਮੇਰੇ ਪੈਰ ਵਿਚ ਵੀ ਇਕ ਰੱਸੀ ਬੱਧੀ ਹੋਈ ਸੀ।

ਮੈਂ ਕੰਬਦਾ ਹੋਇਆ ਉਠ ਬੈਠਾ। ਸਵੇਰ ਹੋ ਚੁੱਕੀ ਸੀ। ਗਲੀ ਵਿਚੋਂ ਤੇਜ਼ ਸ਼ੋਰ



ਅੰਦਰ ਆ ਗਿਆ ਸੀ। ਮੈਂ ਬਾਹਰ ਗਿਆ ਤਾਂ ਤੱਕਿਆ ਕਿ ਇਕ ਵੱਡੀ ਭੀੜ ਮੋਚੀ ਦੀ ਹੱਟੀ ਕੋਲ ਮੁਰਦਾ ਰੁੱਖ ਥੱਲੇ ਕੱਠੀ ਹੋਈ ਹੈ। ਮੋਚੀ ਵੀ ਉਥੇ ਹੀ ਸੀ। ਉਹ ਨੱਚ ਤੇ ਗਾ ਰਿਹਾ ਸੀ। ਮੈਨੂੰ ਦੇਖ ਕੇ ਉਹ ਨੱਚਦਾ ਹੋਇਆ ਮੇਰੇ ਕੋਲ ਆਇਆ ਅਤੇ ਕੂਕਿਆ: "ਦੇਖ ਲਿਆ? ਮੈਂ ਠੀਕ ਕਹਿੰਦਾ ਸਾਂ ਨਾ?"

"ਕੀ ਮਤਲਬ?" ਮੈਂ ਪੁੱਛਿਆ

"ਏਧਰ ਆ ਰਤਾ" ਉਹ ਬੋਲਿਆ ਅਤੇ ਮੈਨੂੰ ਹੱਥ ਫੜ ਕੇ ਮੁਰਦਾ ਰੁੱਖ ਕੋਲ ਲੈ ਗਿਆ ਜਿਥੇ ਉਸ ਨੇ ਇਕ ਟਾਹਣੀ ਵਲ ਇਸ਼ਾਰਾ ਕਰਕੇ ਕਿਹਾ, ਔਹ ਦੇਖੋ, ਰਤਾ ਦੇਖੋ ਨਾ।"

ਬਾਜ਼ ਇਕ ਸ਼ਾਖ ਤੋਂ ਲਮਕ ਰਿਹਾ ਸੀ। ਉਸ ਦੇ ਪੈਰ ਵਿਚ ਬੱਧੀ ਰੱਸੀ ਰੁੱਖ ਵਿਚ ਜ਼ੋਰ ਨਾਲ ਫਸੀ ਹੋਈ ਸੀ ਅਤੇ ਮਰਨ ਤੋਂ ਪਹਿਲਾਂ ਛੁਟਣ ਲਈ ਜਤਨ ਕਰਦਿਆਂ ਉਸਦੇ ਝੜੇ ਹੋਏ ਖੰਭ ਚੁਫੇਰੇ ਖਿਲਰੇ ਹੋਏ ਸਨ। ਪੰਛੀ ਮਰ ਚੁੱਕਾ ਸੀ ਅਤੇ ਉਸਦੀਆਂ ਬੇਜਾਨ ਅੱਖਾਂ ਮੇਰੇ ਵਲ ਤੱਕ ਰਹੀਆਂ ਸਨ। ਮੈਨੂੰ ਜਾਪਿਆ ਕਿ ਪੰਛੀ ਦੁਖਾਵੇਂ ਸੁਰ ਵਿਚ ਕਹਿ ਰਿਹਾ ਸੀ: "ਇਹ ਹੈ ਜੀਵਨ ਪੰਧ ਦਾ ਅੰਤ"

"ਦੇਖ ਲਿਆ?" ਮੋਚੀ ਬੋਲਿਆ, "ਮੈਂ ਨਹੀਂ ਸੀ ਕਿਹਾ ਕਿ ਇਹ ਛੇਤੀ ਹੀ ਮਰ ਜਾਵੇਗਾ?"

ਭੀੜ ਸ਼ੋਰ ਮਚਾਉਂਦੀ ਅਤੇ ਇਸ਼ਾਰੇ ਕਰਦੀ ਰਹੀ। ਉਨ੍ਹਾਂ ਦੀਆਂ ਅੱਖਾਂ ਇਕ ਮੱਤਹੀਣਾਂ ਵਾਲੀ ਖੁਸ਼ੀ ਅਤੇ ਤਸੱਲੀ ਨਾਲ ਲਿਸ਼ਕ ਰਹੀਆਂ ਸਨ। ਮੇਰੇ ਖ਼ਿਆਲ ਵਿਚ ਉਹ ਇਹ ਸੋਚ ਕੇ ਖੁਸ਼ ਸਨ ਕਿ ਪੰਛੀ ਫਾਹੇ ਲਗਿਆ ਸੀ ਉਹ ਨਹੀਂ।"

ਮੈਂ ਉਨ੍ਹਾਂ ਲੋਕਾਂ ਦੇ ਪੈਰਾਂ ਵਲ ਝਾਤ ਮਾਰੀ ਤਾਂ ਤੱਕਿਆ ਕਿ ਸਭ ਦੇ ਪੈਰ ਰੱਸੀਆਂ ਨਾਲ ਨੂੜੇ ਹੋਏ ਸਨ। ਰੱਸੀਆਂ ਨਾਲ ਮੋਚੀ ਦੇ ਪੈਰ ਵੀ ਬੱਧੇ ਸਨ। ਸਾਰੀਆਂ ਰਸੀਆਂ ਫੰਦਿਆਂ ਦੀ ਸ਼ਕਲ ਦੀਆਂ ਗੋਲ-ਗੋਲ ਘੇਰੇ ਵਰਗੀ ਸੀ ਜਿਵੇਂ ਉਹ ਸਾਰੇ ਸੁਆਰਥ ਦੇ ਗੋਲ-ਗੋਲ ਘੇਰੇ ਹੋਣ। ਮੈਂ ਖਿੜਖਿੜਾ ਕੇ ਹੱਸ ਪਿਆ। "ਤੂੰ ਭਲਾ ਕਿਉਂ ਹੱਸ ਰਿਹਾ ਹੈਂ?" ਉਨ੍ਹਾਂ ਨੇ ਪੁੱਛਿਆ ਅਤੇ ਜਵਾਬ ਦੇਣ ਦੀ ਥਾਂ ਮੈਂ ਹੋਰ ਵੀ ਜੋਰ ਨਾਲ ਹੱਸਣ ਲਗਾ। ਇਥੋਂ ਤਕ ਕਿ ਮੇਰਾ ਹਾਸਾ ਸਾਰੀ ਗਲੀ ਵਿਚ ਸੁਣਾਈ ਦਿੱਤਾ।

"ਤੂੰ ਕਿਉਂ ਹੱਸ ਰਿਹਾ ਹੈਂ? ਮੋਚੀ ਨੇ ਉੱਚੀ ਤੇ ਭਾਰੀ ਆਵਾਜ਼ ਵਿਚ ਪੁੱਛਿਆ।

"ਤੁਹਾਡੇ ਸਾਰਿਆਂ ਦੇ ਪੈਰਾਂ ਵਿਚ ਵੀ ਰੱਸੀਆਂ ਬੱਧੀਆਂ ਹੋਈਆਂ ਹਨ।" ਮੈਂ ਉਤਰ ਦਿੱਤਾ।

ਡਰ ਦੇ ਮਾਰੇ ਉਨ੍ਹਾਂ ਨੇ ਆਪਣੇ ਪੈਰਾਂ ਵਲ ਨਜ਼ਰ ਮਾਰੀ ਅਤੇ ਪੁੱਛਣ ਲੱਗੇ, "ਕਿਥੇ ਹਨ? ਕਿਹੜੀਆਂ ਹਨ ਰੱਸੀਆਂ?"

ਮੈਂ ਉਤਰ ਨਾ ਦਿੱਤਾ। ਮੈਂ ਆਪਣੇ ਪੈਰਾਂ ਵਲ ਤੱਕ ਰਿਹਾ ਸੀ। ਮੈਨੂੰ ਲੱਗਾ ਮੇਰੇ ਪੈਰ ਵੀ ਇਕ ਰੱਸੀ ਨਾਲ ਨੂੜੇ ਹੋਏ ਸਨ। ਇਨ੍ਹਾਂ ਰੱਸੀਆਂ ਦੇ ਸਿਰਿਆਂ ਤੇ ਗੋਲ-ਗੋਲ ਫੰਦੇ ਹਨ – ਸਵਾਰਥ ਦੇ, ਘੁਮੰਡ ਦੇ ਛੋਟੇ ਫੰਦੇ।

ਸੋ ਉਹ ਵਿਚਾਰ ਜਿਹੜਾ ਮੇਰੇ ਅਰਧ-ਚੇਤਨ ਮਨ ਵਿਚ ਸਮਾਇਆ ਹੋਇਆ ਸੀ ਰੱਸੀਆਂ ਤੁੜਾ ਕੇ ਆਜ਼ਾਦ ਹੋ ਚੁੱਕਾ ਸੀ। ਆਪਣੇ ਆਪ ਨੂੰ ਵਿਅਕਤ ਕਰ ਰਿਹਾ ਸੀ। ਅਚਾਨਕ ਸਾਰਾ ਸੰਸਾਰ ਮੈਨੂੰ ਹਾਸੋਹੀਣਾ ਲੱਗਾ ਅਤੇ ਮੈਂ ਫੇਰ ਖਿੜ-ਖਿੜ ਹੱਸਣ ਲੱਗਾ।

ਫੇਰ ਅਸੀਂ ਸਾਰੇ ਮੁਰਦਾ ਰੁੱਖ ਦੀਆਂ ਟਾਹਣੀਆਂ ਤੋਂ ਲਮਕ ਰਹੇ ਸਾਂ ਅਤੇ ਹਰ ਇਕ ਪੈਰ ਨੂੜਿਆ ਹੋਇਆ ਸੀ। ਮੋਚੀ ਮੈਨੂੰ ਇਕ ਪਾਸੇ ਲੈ ਗਿਆ। ਉਸਦਾ ਉਦਾਸ ਚਿਹਰਾ ਮੇਰੇ ਬਹੁਤ ਨੇੜੇ ਸੀ ਜਿਹੜਾ ਇਹ ਕਹਿੰਦਾ ਜਾਪਦਾ ਸੀ, "ਇਹ ਹੈ ਯਾਤਰਾ ਦਾ ਅੰਤ।" ਦੋਨੋਂ ਵਿਹਲੜ ਵੀ ਨੇੜੇ ਹੀ ਲਟਕ ਰਹੇ ਸਨ। ਉਹੀਓ ਉਦਾਸੀ ਉਹਨਾਂ ਦੇ ਚਿਹਰਿਆਂ ਉਤੇ ਵੀ ਦਿਸਦੀ ਸੀ।

ਇਕ ਹੋਰ ਸ਼ਾਖ ਉਤੇ ਲਮਕਦੇ ਬਾਜ਼ ਵਲ ਮੇਰੀ ਨਜ਼ਰ ਗਈ। "ਇਹ ਪਰਤ ਕਿਉਂ ਆਇਆ?" ਮੈਂ ਆਪਣੇ ਆਪ ਨੂੰ ਪੁੱਛਿਆ। ਪਰ ਫੇਰ ਮੈਂ ਤੱਕਿਆ ਕਿ ਉਸਦੇ ਪੰਜੇ ਵਿਚ ਇਕ ਰੱਸੀ ਬੱਧੀ ਹੋਈ ਸੀ ਜਿਹੜੀ ਮੋਚੀ ਦੀ ਹੱਟੀ ਤੀਕ ਪਹੁੰਚਦੀ ਸੀ। ਦੂਜੀ ਰੱਸੀ ਜਿਵੇਂ ਜੀਵਤ ਪੰਛੀਆਂ ਤੋਂ ਬਣਾਈ ਗਈ ਹੋਵੇ।

**ਚਿੱਤਰਕਾਰ — ਹਾਸ਼ਮ ਗ਼ੋਰਬੰਦੀ**

ਬਰਮਾ

# ਸੁੰਦਰ ਬਗਲਾ

ਗਾਇਤਨੀ

**(ਸੰਪਾਦਕ ਦਾ ਨੋਟ: ਇਸ ਅਨੁਵਾਦ ਵਿਚ ਮੂਲ ਕਹਾਣੀ ਦਾ ਖੁਲ੍ਹਾ ਰੁਪਾਂਤਰ ਪੇਸ਼ ਕੀਤਾ ਗਿਆ ਹੈ। ਮੂਲ ਰੂਪ ਵਿਚ ਇਹ ਕਹਾਣੀ ਲੇਖਕ ਦੀ ਪੁਸਤਕ 'ਮਾਡਰਨ ਸ਼ਾਰਟ ਸਟੋਰੀਜ਼ ਫਾਰ ਯੰਗ ਪੀਪਲ' ਵਿਚੋਂ ਲਈ ਗਈ ਹੈ ਜਿਸਨੂੰ 1964 ਦਾ ਰਾਸ਼ਟਰੀ ਸਾਹਿਤ ਪੁਰਸਕਾਰ ਪ੍ਰਦਾਨ ਕੀਤਾ ਗਿਆ ਸੀ। ਉਹ ਚੋਰ 'ਨਟੇ ਟੱਪਾ'' ਜਿਸ ਦਾ ਵਰਣਨ ਕਹਾਣੀ ਦੇ ਅੰਤ ਵਿਚੇ ਆਉਂਦਾ ਹੈ ਬਰਮਾ ਦੀਆਂ ਪੁਰਾਣਿਕ ਕਥਾਵਾਂ ਵਿਚ ਇਕ ਉੱਘਾ ਪਾਤਰ ਹੈ। ਇਕ ਤਰ੍ਹਾਂ ਦਾ 'ਰਾਬਨਹੁਡ' ਜਿਹੜਾ ਅਮੀਰਾਂ ਦੀਆਂ ਚੀਜ਼ਾਂ ਚੁਰਾ ਕੇ ਗ਼ਰੀਬਾਂ ਵਿਚ ਵੰਡ ਦਿੰਦਾ ਸੀ।)**

ਮੇਰਾ ਇਕ ਜੋਟੀਦਾਰ ਤੇ ਮੈਂ ਬੈਠੇ ਚੀਕਣੀ ਮਿੱਟੀ ਨਾਲ ਗਊਆਂ ਬਣਾ ਰਹੇ ਸਾਂ। ਮਿੱਟੀ ਕੂਲੀ ਤੇ ਚੀਕਣੀ ਸੀ ਕਿਉਂਜੋ ਇਹ ਕੀੜੀਆਂ ਦੇ ਭੌਣ ਦੇ ਉਤੇ ਪਏ ਢੇਰ ਵਿਚੋਂ ਲਈ ਗਈ ਸੀ। ਇਹ ਰੇਤ ਨਾਲ ਮਿਲੀ ਮਿੱਟੀ ਦੀ ਤਰ੍ਹਾਂ ਖੇਰੂ ਖੇਰੂ



ਨਹੀਂ ਸੀ ਹੁੰਦੀ। ਬਰਸਾਤ ਹਾਲੇ ਸ਼ੁਰੂ ਨਹੀਂ ਹੋਈ ਸੀ ਅਤੇ ਨਿੱਕੀਆਂ ਫੁਹਾਰਾਂ ਪੈ ਰਹੀਆਂ ਸਨ। ਇਸ ਲਈ ਅਸੀਂ ਇਕ ਵਿਸ਼ਾਲ ਰੁੱਖ ਦੀ ਓਟ ਵਿਚ ਬੈਠੇ ਮਿੱਟੀ ਨਾਲ ਗਊਆਂ ਬਣਾ ਰਹੇ ਸਾਂ।

ਛੇਤੀ ਹੀ ਦੋ ਵਡੇਰੇ ਮੁੰਡੇ ਪਿੰਡ ਦੇ ਦੂਜੇ ਪਾਸਿਓਂ ਆ ਗਏ। ਇਨ੍ਹਾਂ ਵਿਚੋਂ ਇਕ ਬਹੁਤ ਬਲਵਾਨ ਸੀ ਅਤੇ ਉਸ ਦੀ ਅੱਲ ਸੀ 'ਕਵੀਗੀ' ਜਿਸਦਾ ਅਰਥ ਹੈ 'ਵੱਡੀ ਮੱਝ'। ਉਹ ਆਪਣੇ ਕੁੜਤੇ ਵਿਚ ਇਕ ਜਿਉਂਦਾ ਬਗਲਾ ਛੁਪਾ ਕੇ ਲਈ ਫਿਰਦਾ ਸੀ।

''ਤੈਨੂੰ ਇਹ ਬਗਲਾ ਕਿਥੋਂ ਮਿਲਿਆ?'' ਮੇਰੇ ਮਿੱਤਰ ਨੇ ਕਵੀਗੀ ਨੂੰ ਪੁੱਛਿਆ। ''ਕੀ ਤੂੰ ਇਸ ਨੂੰ ਆਪਣੀ ਗੁਲੇਲ ਨਾਲ ਮਾਰਿਆ ਹੈ?''

''ਹਾਂ, ਮੈਂ ਇਸ ਨੂੰ ਤਲਾਅ ਕੰਢਿਓਂ ਮਾਰ ਗਿਰਾਇਆ'' ਕਵੀਗੀ ਨੇ ਉੱਤਰ ਦਿੱਤਾ।

''ਇਕ ਬਗਲੇ ਨੂੰ ਮੈਂ ਵੀ ਸੁੱਟ ਲਿਆ ਸੀ'' ਦੂਜਾ ਮੁੰਡਾ ਬੋਲਿਆ ''ਪਰ ਉਹ ਉੱਡ ਗਿਆ।''

''ਬਾਹਰ ਕੱਢੀਂ ਬਗਲੇ ਨੂੰ। ਰਤਾ ਮੈਂ ਵੀ ਦੇਖ ਲਵਾਂ'' ਮੈਂ ਕਵੀਗੀ ਨੂੰ ਆਖਿਆ।



ਪਹਿਲਾਂ ਤਾਂ ਕਵੀਗੀ ਸੰਗਣ ਦਾ ਦਿਖਾਵਾ ਕਰਦਾ ਰਿਹਾ ਪਰ ਆਖ਼ਰ ਪੰਛੀ ਨੂੰ ਕਮੀਜ਼ ਵਿਚੋਂ ਬਾਹਰ ਕੱਢ ਲਿਆ। ਉਸ ਨੇ ਬਗਲੇ ਨੂੰ ਬੰਨ੍ਹ ਰਖਿਆ ਸੀ ਤਾਂ ਜੋ ਉੱਡ ਨਾ ਜਾਵੇ। ਮੈਂ ਪੰਛੀ ਨੂੰ ਆਪਣੇ ਹੱਥਾਂ ਵਿਚ ਲਿਆ। ਮੈਨੂੰ ਇਹ ਬਹੁਤ ਪਿਆਰਾ ਲੱਗਾ। ਹਾਏ! ਕਿੰਨਾ ਮਨਮੋਹਣਾ ਸੀ ਇਹ। ਇਸਦੇ ਖੰਭ ਦੁੱਧ ਵਰਗੇ ਚਿੱਟੇ ਸਨ। ਇਸਦੀ ਚੁੰਝ ਅਤੇ ਟੰਗਾਂ ਨੀਲੀਆਂ ਸਨ। ਮੈਂ ਸੋਚਿਆ ਇਸ ਬਗਲੇ ਨੂੰ ਪਾਲਤੂ ਬਣਾਉਣਾ ਕਿੰਨਾ ਅਦਭੁਤ ਅਨੁਭਵ ਹੋਵੇਗਾ।

ਮੈਨੂੰ ਪਸ਼ੂ-ਪੰਛੀ ਪਾਲਣ ਦਾ ਬਹੁਤ ਸ਼ੌਕ ਸੀ। ਉਨ੍ਹਾਂ ਦਿਨਾਂ ਵਿਚ ਮੇਰੇ ਕੋਲ ਇਕ ਕੁੱਤਾ, ਇਕ ਬਿੱਲੀ ਅਤੇ ਇਕ ਵੱਡੀ ਮੁਰਗੀ ਸੀ। ਉਸ ਵੇਲੇ ਤਕ ਮੁਰਗੀ ਨੇ 14 ਆਂਡੇ ਦਿੱਤੇ ਸਨ ਅਤੇ ਛੇਤੀ ਹੀ ਆਂਡਿਆਂ ਤੋਂ ਢੇਰ ਸਾਰੇ ਚੂਚੇ ਮਿਲਣ ਦੀ ਆਸ ਸੀ। ਪਰ ਹਾਲ ਦੀ ਘੜੀ ਤਾਂ ਮੈਨੂੰ ਕਵੀਗੀ ਦੇ ਸੁੰਦਰ ਬਗਲੇ ਨੂੰ ਪਾਲਤੂ ਬਣਾਉਣ ਦੀ ਤਾਂਘ ਤੋਂ ਬਿਨਾਂ ਹੋਰ ਕੁਝ ਨਹੀਂ ਸੀ ਸੁਝ ਰਿਹਾ।

ਕਵੀਗੀ ਮੇਰਾ ਚਿਹਰਾ ਦੇਖ ਕੇ ਦੱਸ ਸਕਦਾ ਸੀ ਕਿ ਮੈਂ ਕੀ ਸੋਚ ਰਿਹਾ ਸਾਂ। ਉਹ ਬੋਲਿਆ, "ਕੀ ਤੂੰ ਇਸ ਨੂੰ ਪਾਲਤੂ ਬਣਾਉਣਾ ਚਾਹੁੰਦਾ ਹੈਂ?"

"ਜ਼ਰੂਰ ਜ਼ਰੂਰ" ਮੈਂ ਛੇਤੀ ਨਾਲ ਉੱਤਰ ਦਿੱਤਾ" ਤੂੰ ਇਹ ਬਗਲਾ ਮੈਨੂੰ ਦੇ ਸਕਦਾ ਹੈਂ।

"ਬੇਸ਼ਕ, ਤੂੰ ਇਹ ਬਗਲਾ ਲੈ ਸਕਦਾ ਹੈ ਪਰ ਇਸ ਦੇ ਬਦਲੇ ਵਿਚ ਤੈਨੂੰ ਕੁਝ ਨਾ ਕੁਝ ਮੈਨੂੰ ਦੇਣਾ ਪਏਗਾ। ਮੈਨੂੰ ਦਸ ਸਿਗਰਟ ਚਾਹੀਦੇ ਹਨ"

ਮੇਰੇ ਜੋਟੀਦਾਰ ਮੁੰਡਿਆਂ ਵਿਚੋਂ ਕੋਈ ਵੀ ਸਿਗਰਟ ਨਹੀਂ ਸੀ ਪੀਂਦਾ। ਪਰ ਕਵੀਗੀ ਅਤੇ ਉਸਦੇ ਸਾਥੀ ਵੱਡੇ ਮੁੰਡੇ ਲੁਕ ਛਿਪ ਕੇ ਸਿਗਰਟ ਪੀਣ ਲਗ ਪਏ ਸਨ।

'ਹਾਏ! ਮੈਨੂੰ ਇਸ ਬਗਲੇ ਦੀ ਬਹੁਤ ਚਾਹ ਹੈ ਪਰ ਮੇਰੇ ਕੋਲ ਸਿਗਰਟ ਕੋਈ ਨਹੀਂ" ਮੈਂ ਆਖਿਆ।

'ਪਰ ਤੇਰੀ ਮਾਸੀ ਜਿਹੜੀ ਤੁਹਾਡੇ ਘਰ ਰਹਿੰਦੀ ਹੈ ਉਸ ਪਾਸ ਤਾਂ ਸਿਗਰਟ ਹਨ। ਉਸਦੇ ਕੋਲੋਂ ਲਿਆ ਦੇ?"

"ਨਹੀਂ, ਉਹ ਮੈਨੂੰ ਇਕ ਵੀ ਸਿਗਰਟ ਨਹੀਂ ਦੇਣ ਲੱਗੀ ਅਤੇ ਉਸ ਦੀ ਆਗਿਆ ਤੋਂ ਬਿਨਾਂ ਉਸਦੇ ਸਿਗਰਟ ਲੈਣ ਦਾ ਸਾਹਸ ਮੇਰੇ ਵਿਚ ਨਹੀਂ। ਨਹੀਂ, ਮੈਂ ਇਹ ਨਹੀਂ ਕਰ ਸਕਦਾ। ਪਰ ਮੈਂ ਤੈਨੂੰ ਇਸ ਦੀ ਥਾਂ ਕੁਝ ਪੈਸੇ ਦੇ ਸਕਦਾ ਹਾਂ।"

"ਨਾ, ਪੈਸਿਆਂ ਨਾਲ ਮੇਰਾ ਕੰਮ ਨਹੀਂ ਸਰਨਾ। ਸਾਨੂੰ ਤਾਂ ਸਿਗਰਟ ਹੀ ਚਾਹੀਦੇ ਹਨ। ਜੇ ਤੂੰ ਇਹ ਸੌਦਾ ਨਹੀਂ ਕਰਨਾ ਤਾਂ ਅਸੀਂ ਕਿਸੇ ਹੋਰ ਨਾਲ ਗੱਲ ਪੱਕੀ ਕਰ ਲਵਾਂਗੇ।"

ਉਸਦਾ ਉੱਤਰ ਸੁਣ ਕੇ ਮੈਨੂੰ ਬਹੁਤ ਨਿਰਾਸ਼ਾ ਹੋਈ। ਕੀ ਮੈਂ ਆਪਣੀ ਮਾਸੀ ਦੇ ਸਿਗਰਟ ਚੁਰਾ ਨਹੀਂ ਸਕਦਾ? ਨਾ, ਨਾ, ਇਹ ਤਾਂ ਚੰਗੀ ਗੱਲ ਨਹੀਂ ਹੈ।



ਅਜਿਹਾ ਕਰਨ ਤੇ ਮੈਨੂੰ ਜ਼ਰੂਰ ਹੀ ਮਾਰ ਪਵੇਗੀ।''

ਤੂੰ ਤਾਂ ਦਲੀਲਾਂ ਵਿਚ ਪੈ ਗਿਆ ਹੈ'' ਦੂਜੇ ਮੁੰਡੇ ਨੇ ਕਿਹਾ। ਅਤੇ ਕਵੀਗੀ ਨੇ ਬਗਲਾ ਮੇਰੇ ਹੱਥੋਂ ਲੈ ਲਿਆ। ਬਗਲਾ ਪਾਗਲਾਂ ਵਾਂਗਰ ਖੰਭ ਫੜਫੜਾਉਣ ਲੱਗਾ ਜਿਵੇਂ ਕਿ ਮੈਨੂੰ ਛੱਡ ਕੇ ਨਾ ਜਾਣਾ ਚਾਹੁੰਦਾ ਹੋਵੇ। ਮੇਰਾ ਦਿਲ ਜ਼ੋਰ ਨਾਲ ਧੜਕਣ ਲੱਗਾ। ਮੈਨੂੰ ਇਕੋ ਇਕ ਸ਼ੌਕ ਸੀ ਕਿ ਕੁਝ ਵੀ ਹੋਵੇ, ਕਿਸੇ ਵੀ ਤਰ੍ਹਾਂ ਹੋਵੇ, ਮੈਂ ਇਹ ਬਗਲਾ ਕਾਬੂ ਕਰਨਾ ਹੈ।

''ਤੇਰੇ ਖ਼ਿਆਲ ਵਿਚ ਮੈਨੂੰ ਕੀ ਕਰਨਾ ਚਾਹੀਦਾ ਹੈ?'' ਮੈਂ ਆਪਣੇ ਮਿੱਤਰ ਨੂੰ ਪੁੱਛਿਆ। ਪਰ ਉਸ ਨੇ ਸਿਰ ਹਿਲਾ ਕੇ ਕਿਹਾ, ''ਇਸ ਦਾ ਫ਼ੈਸਲਾ ਤਾਂ ਤੂੰ ਆਪ ਹੀ ਕਰਨਾ ਹੈ।''

ਕਵੀਗੀ ਅਤੇ ਉਸਦੇ ਸਾਥੀ ਬਗਲੇ ਨੂੰ ਲੈ ਕੇ ਤੁਰ ਗਏ। ਬਗਲਾ ਹਾਲੇ ਤੀਕ ਖੰਭ ਫੜਫੜਾ ਰਿਹਾ ਸੀ ਅਤੇ ਜਾਪਦਾ ਸੀ ਜਿਵੇਂ ਮੈਨੂੰ ਪੁਕਾਰ ਰਿਹਾ ਹੋਵੇ। ਹੁਣ ਮੈਥੋਂ ਹੋਰ ਨਹੀਂ ਸੀ ਸਹਿਣ ਹੁੰਦਾ।

''ਠੀਕ ਹੈ'' ਮੈਂ ਜ਼ੋਰ ਨਾਲ ਕਿਹਾ, ''ਸੌਦਾ ਹੋ ਗਿਆ। ਤੂੰ ਮੈਨੂੰ ਬਗਲਾ ਦੇ ਦੇ ਅਤੇ ਮੈਂ ਤੈਨੂੰ ਸਿਗਰਟ ਲਿਆ ਦੇਵਾਂਗਾ।ਇਥੇ ਰੁਕੋ।''

ਮੈਂ ਨੱਸਦਾ ਨੱਸਦਾ ਘਰ ਪੁੱਜਿਆ ਅਤੇ ਸਿੱਧਾ ਚੁਬਾਰੇ ਵਿਚ ਆਪਣੀ ਮਾਸੀ ਦੀ ਪੁਸਤਕਾਂ ਦੀ ਅਲਮਾਰੀ ਕੋਲ ਗਿਆ। ਚਿੱਕੜ ਨਾਲ ਲਿਬੜੇ ਹੋਏ ਹੱਥਾਂ ਨਾਲ ਸਿਗਰਟ ਦਾ ਡੱਬਾ ਕੱਢਿਆ ਅਤੇ ਗਿਣ ਕੇ ਪੂਰੇ ਦਸ ਸਿਗਰਟ ਕੱਢ ਲਏ। ਡੱਬਾ ਲੱਗਭਗ ਖਾਲੀ ਹੋ ਗਿਆ। ਫੇਰ ਮੈਂ ਸੰਭਾਲ ਕੇ ਡੱਬੇ ਨੂੰ ਮੁੜ ਉਸੇ ਥਾਂ ਤੇ ਟਿਕਾ ਦਿਤਾ ਅਤੇ ਉਸ ਥਾਂ ਵਲ ਨੱਸਿਆ ਜਿਥੇ ਮੁੰਡੇ ਮੇਰੀ ਉਡੀਕ ਕਰ ਰਹੇ ਸਨ।

''ਆਹ ਫੜ'' ਮੈਂ ਕਵੀਗੀ ਨੂੰ ਕਿਹਾ, ''ਇਹ ਹਨ ਪੂਰੇ ਦਸ ਸਿਗਰਟ।'' ਉਸ ਨੇ ਬਗਲਾ ਮੈਨੂੰ ਦੇ ਦਿਤਾ। ਇਸ ਤਰ੍ਹਾਂ ਮੈਂ ਸੰਸਾਰ ਦੇ ਅੰਦਰ ਸਭ ਤੋਂ ਸੋਹਣੇ



ਬਗਲੇ ਦਾ ਮਾਲਕ ਬਣ ਗਿਆ।

ਮੈਂ ਆਪਣੇ ਮਿੱਤਰ ਤੋਂ ਵਿਦਾ ਲਈ ਅਤੇ ਪੰਛੀ ਨੂੰ ਆਪਣੇ ਘਰ ਲੈ ਗਿਆ। ਪੁਰਾਣੇ ਬਕਸੇ ਅਤੇ ਸੋਟੀਆਂ ਨਾਲ ਮੈਂ ਉਸ ਵਾਸਤੇ ਇਕ ਪਿੰਜਰਾ ਬਣਾਇਆ ਅਤੇ ਉਸ ਨੂੰ ਕੁਝ ਖਾਣ-ਪੀਣ ਨੂੰ ਦਿੱਤਾ। ਫੇਰ ਮੈਂ ਉਸ ਦੇ ਸਾਮ੍ਹਣੇ ਬਹਿ ਗਿਆ ਅਤੇ ਸੰਝ ਹੋਣ ਤੀਕ ਇਸ ਸੁੰਦਰ ਪੰਛੀ ਨੂੰ ਰੀਝਾਂ ਨਾਲ ਤਕਦਾ ਰਿਹਾ। ਹੁਣ ਰਸੋਈ ਵਿਚੋਂ ਆਵਾਜ਼ਾਂ ਆਉਣ ਲਗ ਪਈਆਂ ਸਨ ਜਿਥੇ ਰਾਤ ਦਾ ਭੋਜਨ ਪੱਕ ਰਿਹਾ ਸੀ।

ਰੋਟੀ ਖਾਣ ਮਗਰੋਂ ਮੈਂ ਫੇਰ ਬਗਲੇ ਪਾਸ ਆ ਬੈਠਾ। ਪਰ ਛੇਤੀ ਹੀ ਮੈਨੂੰ ਮਾਸੀ ਦੀ ਕੜਕਦੀ ਆਵਾਜ਼ ਸੁਣਾਈ ਦਿਤੀ। ਉਹ ਕਹਿ ਰਹੀ ਸੀ, ''ਮੇਰੇ ਸਿਗਰਟ ਕਿਸ ਨੇ ਚੁਰਾਏ ਹਨ।'' ਮੈਥੋਂ ਛੁੱਟ ਬਾਰੋਬਾਰੀ ਉਸ ਨੇ ਸਭ ਨੂੰ ਪੁੱਛਿਆ। ਉਹ ਜਾਣਦੀ ਸੀ ਕਿ ਮੈਂ ਸਿਗਰਟ ਨਹੀਂ ਪੀਂਦਾ। ਉਸ ਦੇ ਖ਼ੁਆਬ ਖ਼ਿਆਲ ਵਿਚ ਵੀ ਨਹੀਂ ਸੀ ਆ ਸਕਦਾ ਕਿ ਸਿਗਰਟ ਮੈਂ ਚੁਰਾਏ ਸਨ।

ਆਖ਼ਰ ਉਸ ਨੇ ਫ਼ੈਸਲਾ ਕੀਤਾ ਕਿ ਚੋਰ ਜ਼ਰੂਰ ਹੀ ਉਸਦਾ ਛੋਟਾ ਭਰਾ 'ਸਨਆਂਗ' ਹੈ ਜੋ ਸਾਡੇ ਨਾਲ ਹੀ ਰਹਿੰਦਾ ਸੀ। ਉਸਨੇ ਕਿਹਾ ਕਿ ਡੱਬੇ ਉਤੇ ਚਿੱਕੜ-ਭਰੀਆਂ ਉਂਗਲਾਂ ਦੇ ਨਿਸ਼ਾਨ ਸਨ ਅਤੇ ਉਸ ਸਵੇਰ ਮੱਛੀਆਂ ਫੜਨ ਲੱਗੇ 'ਸਨਆਂਗ' ਨੇ ਆਪਣੇ ਹੱਥ ਚਿੱਕੜ ਵਿਚ ਲਬੇੜ ਲਏ ਹੋਣਗੇ। ਫੇਰ ਤਾਂ ਉਹ 'ਸਨਆਂਗ' ਨੂੰ ਇੰਜ ਕੋਸਣ ਲਗ ਪਈ ਜਿਵੇਂ ਕਿ ਉਸ ਨੇ ਕਿਸੇ ਬੈਂਕ ਵਿਚ ਡਾਕਾ ਮਾਰ ਲਿਆ ਹੋਵੇ।

''ਪਰ ਮੈਂ ਤਾਂ ਤੁਹਾਡੇ ਸਿਗਰਟ ਨਹੀਂ ਚੁਰਾਏ।'' ਉਹ ਵਿਚਾਰਾ ਕਹਿੰਦਾ ਰਿਹਾ ਕਿ ''ਮੈਂ ਸਦਾ ਹਰ ਚੀਜ਼ ਤੁਹਾਨੂੰ ਪੁੱਛ ਕੇ ਨਹੀਂ ਲੈਂਦਾ? ਉਂਜ ਵੀ ਮੇਰੇ ਕੋਲ ਤਾਂ ਆਪਣੇ ਢੇਰ ਸਾਰੇ ਸਿਗਰਟ ਹਨ। ਦੇਖ ਲਓ। ਮੇਰਾ ਪੈਕਿਟ ਤਾਂ ਲੱਗਭਗ ਭਰਿਆ ਹੋਇਆ ਹੈ।''

''ਪਰ ਇਹ ਸਿਰਫ ਤੇਰਾ ਹੀ ਕੰਮ ਹੋ ਸਕਦਾ ਹੈ।'' ਮਾਸੀ ਬੋਲੀ, ''ਹੋਰ ਕੌਣ ਚੋਰ ਹੋ ਸਕਦਾ ਹੈ?''

''ਖ਼ੈਰ, ਮੈਂ ਤਾਂ ਤੁਹਾਡੇ ਪੁਰਾਣੇ ਸਿਗਰਟਾਂ ਨੂੰ ਕਦੇ ਛੂਹਦਾ ਵੀ ਨਹੀਂ।''

''ਤੂੰ ਝੂਠ ਬਕਦਾ ਹੈ। ਚੋਰ ਤੂਹੀਓਂ ਹੈ। ਅੱਗੇ ਤੋਂ ਤੂੰ ਮੇਰੇ ਕੋਲੋਂ ਕੋਈ ਚੀਜ਼ ਨਾ ਮੰਗੀ।''

'ਸਨਆਂਗ' ਮੇਰੇ ਵੱਡੇ ਭਰਾਵਾਂ ਵਰਗਾ ਸੀ। ਜਦੋਂ ਮੈਂ ਮਾਸੀ ਨੂੰ ਇਸ ਤਰ੍ਹਾਂ ਝਿੜਕਦੇ ਸੁਣਿਆ ਤਾਂ ਮੈਨੂੰ ਬਹੁਤ ਸ਼ਰਮ ਆਈ। ਮੇਰੀ ਕਰਤੂਤ ਕਾਰਨ ਚਾਚਾ ਜੀ ਨੂੰ ਝੂਠਾ ਅਤੇ ਚੋਰ ਕਿਹਾ ਜਾ ਰਿਹਾ ਸੀ। ਸੱਚ ਤਾਂ ਇਹ ਹੈ ਕਿ ਮੈਨੂੰ ਪਤਾ ਹੀ ਨਹੀਂ ਸੀ ਕਿ ਇਹ ਐਡੀ ਮਾੜੀ ਗੱਲ ਹੈ। ਅਸਲੀ ਚੋਰ ਮੈਂ ਸਾਂ ਅਤੇ ਜੇ ਮੈਂ ਚੁੱਪ ਰਿਹਾ ਤਾਂ ਕੀ ਮੈਂ ਨਾਲ ਨਾਲ ਝੂਠਾ ਵੀ ਨਹੀਂ ਬਣ ਜਾਵਾਂਗਾ? ਕੀ ਕਸੂਰ ਕਰਕੇ ਚੁੱਪ ਰਹਿਣਾ ਇਕ ਤਰ੍ਹਾਂ ਦਾ ਝੂਠ ਨਹੀਂ ਹੁੰਦਾ?

ਮੇਰੀ ਮਾਸੀ 'ਸਨਆਂਗ' ਨੂੰ ਕੋਸਦੀ ਰਹੀ ਅਤੇ ਮੈਨੂੰ ਸਾਫ਼ ਦਿਸਦਾ ਸੀ ਕਿ ਚਾਚਾ ਜੀ ਦਾ ਵੀ ਪਾਰਾ ਚੜ੍ਹ ਰਿਹਾ ਸੀ। ਉਸਦਾ ਚਿਹਰਾ ਲਾਲ ਸੂਹਾ ਹੋ ਗਿਆ ਸੀ ਅਤੇ ਮੈਂ ਡਰ ਰਿਹਾ ਸੀ ਕਿ ਕਿਤੇ ਉਹ ਆਪਣੀ ਭੈਣ ਉਤੇ ਹੱਥ



ਨਾ ਚੁੱਕ ਲਵੇ। ਅਜਿਹਾ ਹੋ ਜਾਂਦਾ ਤਾਂ ਕਿੰਨੀ ਮਾੜੀ ਗੱਲ ਹੁੰਦੀ।

ਮੈਂ ਨੱਸ ਕੇ ਉਸ ਕਮਰੇ ਵਿਚ ਪੁੱਜਾ ਜਿਥੇ ਉਹ ਝਗੜ ਰਹੇ ਸਨ। ਮੈਂ ਝੱਟਪਟ ਕਿਹਾ, "ਮਾਸੀ ਜੀ! ਮੈਨੂੰ ਖਿਮਾਂ ਕਰ ਦਿਓ। ਇਹ ਸਿਗਰਟ ਚੁਰਾਉਣ ਵਾਲਾ ਮੈਂ ਹਾਂ।"

"ਕੀ ਕਿਹਾ?" ਮਾਸੀ ਅਤੇ ਚਾਚਾ ਜੀ ਇਕ ਆਵਾਜ਼ ਵਿਚ ਬੋਲੇ।

"ਮੈਂ ਇਕ ਬਗਲੇ ਨੂੰ ਪਾਲਤੂ ਬਣਾਉਣਾ ਚਾਹੁੰਦਾ ਸਾਂ ਜਿਸਦਾ ਮੁੱਲ ਸੀ ਦਸ ਸਿਗਰਟ। ਮੈਂ ਉਸ ਬਗਲੇ ਨੂੰ ਹਰ ਕੀਮਤ ਤੇ ਹਾਸਲ ਕਰਨਾ ਚਾਹੁੰਦਾ ਸਾਂ" ਮੈਂ ਉਨ੍ਹਾਂ ਨੂੰ ਸਾਰੀ ਗੱਲ ਸਮਝਾਉਣ ਖਾਤਰ ਕਿਹਾ।

"ਕਦੇ ਕਿਸੇ ਨੇ ਅਜਿਹੀ ਗੱਲ ਸੁਣੀ ਹੈ?" ਮਾਸੀ ਨੇ ਜ਼ੋਰ ਨਾਲ ਕਿਹਾ ਕਿ "ਕੋਈ ਇਕ ਬੁੱਢੇ ਬਗਲੇ ਖ਼ਾਤਰ ਚੋਰ ਬਣ ਜਾਵੇ।"

ਚਾਚਾ ਜੀ ਵੀ ਮੇਰੇ ਖਿਲਾਫ਼ ਬੋਲਣ ਲੱਗੇ "ਇਕ ਸਾਧਾਰਨ ਚੋਰ।" ਉਹ ਬੋਲੇ, "ਕੀ ਤੈਨੂੰ ਸ਼ਰਮ ਨਹੀਂ ਆਉਂਦੀ? ਚੋਰੀ ਅਤੇ ਉਹ ਵੀ ਇਕ ਬੁੱਢੇ ਬਗਲੇ ਲਈ।"

"ਨਹੀਂ, ਨਹੀਂ" ਮੈਂ ਅੱਗੋਂ ਕਿਹਾ "ਉਹ ਤਾਂ ਅਤਿ ਸੁੰਦਰ ਬਗਲਾ ਹੈ। ਮੈਂ ਉਸ ਨੂੰ ਜ਼ਰੂਰ ਹੀ ਲੈਣਾ ਸੀ।" ਮੈਨੂੰ ਇਹ ਦੇਖ ਕੇ ਨਿਰਾਸ਼ਾ ਹੋਈ ਕਿ ਉਨ੍ਹਾਂ ਨੂੰ ਮੇਰੀ ਗੱਲ ਸਮਝ ਨਹੀਂ ਆਈ।

"ਤੂੰ ਮੈਨੂੰ ਕਿਉਂ ਨਾ ਦੱਸਿਆ?" ਮਾਸੀ ਬੋਲੀ। "ਮੈਂ ਡਰਦਾ ਸਾਂ ਤੁਸੀਂ ਮਨ੍ਹਾ ਕਰ ਦਿਉਗੇ"।

"ਦੇਖ ਪੁੱਤਰ ਜਿਹੜੇ ਬੰਦੇ ਵਿਚ ਸੱਚ ਬੋਲਣ ਦਾ ਸਾਹਸ ਨਾ ਹੋਵੇ ਉਹ ਕਾਇਰ ਵੀ ਹੁੰਦਾ ਹੈ ਅਤੇ ਝੂਠਾ ਵੀ"।

"ਮੈਂ ਵਚਨ ਦੇਂਦਾ ਹਾਂ ਕਿ ਫਿਰ ਕਦੇ ਇਹ ਗ਼ਲਤੀ ਨਹੀਂ ਕਰਾਂਗਾ"। ਮੈਂ ਕਿਹਾ।

"ਠੀਕ ਹੈ" ਮੇਰੀ ਮਾਸੀ ਬਾਕੀ ਬਚਿਆ ਸਿਗਰਟ ਸੁਲਗਾਉਂਦੀ ਅਤੇ ਰਤਾ ਮੁਸਕਰਾਉਂਦੀ ਹੋਈ ਬੋਲੀ, "ਇਸ ਵਾਰ ਤੈਨੂੰ ਮੁਆਫ਼ ਕਰ ਦਿੰਦੀ ਹਾਂ ਪਰ ਫੇਰ ਕਦੀ ਅਜਿਹੀ ਗੱਲ ਨਾ ਕਰੀਂ। ਨਹੀਂ ਤਾਂ ਮੈਂ ਤੈਨੂੰ 'ਨਟੇ ਟੱਪਾ' ਕਹਿ ਕੇ ਬੁਲਾਉਣ ਤੇ ਮਜ਼ਬੂਰ ਹੋਵਾਂਗੀ ਕਿਉਂਜੋ ਤੂੰ ਵੱਡਾ ਹੋ ਕੇ ਓਸੇ ਜਿਡਾ ਚੋਰ ਬਣ ਜਾਵੇਂਗਾ। ਹੈ ਨਾ?"

"ਨਹੀਂ। ਤੂੰ ਚੋਰ ਨਹੀਂ ਹੈਂ" ਉਸ ਨੇ ਮੇਰੇ ਮੋਢੇ ਨੂੰ ਥਪਥਪਾਉਂਦੇ ਅਤੇ ਖੁਲ੍ਹ ਕੇ ਹੱਸਦੇ ਹੋਏ ਕਿਹਾ, "ਚਲ ਫੇਰ ਹੁਣ ਮੈਨੂੰ ਅਤੇ ਆਪਣੇ ਚਾਚਾ ਜੀ ਨੂੰ ਉਹ ਸੁੰਦਰ ਬਗਲਾ ਤੇ ਦਿਖਾ" ਅਤੇ ਉਹ ਖਿੜ-ਖਿੜ ਹੱਸਣ ਲੱਗੀ।

ਜਦੋਂ ਅਸੀਂ ਬਗਲੇ ਦੇ ਪਿੰਜਰੇ ਵਲ ਜਾ ਰਹੇ ਸਾਂ ਤਾਂ ਮੈਂ ਇਕ ਵਾਰੀ ਫੇਰ ਆਪਣੇ ਆਪ ਨੂੰ ਆਖਿਆ "ਮੈਂ ਕਦੀ ਵੀ ਚੋਰੀ ਨਹੀਂ ਕਰਾਂਗਾ।"

**ਚਿੱਤਰਕਾਰ — ਯੂ ਸੇਨ**

### ਭਾਰਤ

# ਬੱਸ ਦੀ ਸੈਰ

### ਵੱਲੀਕਾਨਨ

ਵਲੀਅਮਾਈ ਇਕ ਕੁੜੀ ਸੀ ਜਿਸਦਾ ਛੋਟਾ ਨਾਂ ਸੀ ਵਲੀ। ਉਹ ਅੱਠਾਂ ਸਾਲਾਂ ਦੀ ਸੀ ਅਤੇ ਹਰ ਚੀਜ਼ ਬਾਰੇ ਜਾਣਨ ਲਈ ਬਹੁਤ ਉਤਸੁਕ ਰਹਿੰਦੀ ਸੀ। ਉਸ ਦਾ ਮਨਭਾਉਂਦਾ ਸ਼ੁਗਲ ਸੀ ਘਰ ਦੇ ਬੂਹੇ ਅੱਗੇ ਖਲੋ ਕੇ ਬਾਹਰ ਗਲੀ ਵਿਚ ਜੋ ਕੁਝ ਵਾਪਰ ਰਿਹਾ ਹੈ ਉਸ ਨੂੰ ਤੱਕਣਾ। ਕਿਉਂਕਿ ਉਸ ਗਲੀ ਵਿਚ ਉਸ ਦੇ ਨਾਲ ਖੇਡ੍ਹਣ ਵਾਲਾ ਕੋਈ ਹਾਣੀ ਬਾਲ ਨਹੀਂ ਸੀ ਇਸ ਲਈ ਉਹ ਇਹੋ ਕਰ ਸਕਦੀ ਸੀ।

ਪਰ ਵਲੀ ਲਈ ਬੂਹੇ ਅੱਗੇ ਖੜੇ ਰਹਿਣਾ ਓਨਾ ਹੀ ਸੁਆਦਲਾ ਸੀ ਜਿੰਨਾ ਕਿ ਵੱਡੇ ਬੱਚਿਆਂ ਲਈ ਖੇਡ ਖੇਡ੍ਹਣਾ। ਗਲੀ ਵਿਚ ਝਾਕਦੇ ਝਾਕਦੇ ਉਸ ਨੂੰ ਬਹੁਤ ਸਾਰੇ ਨਵੇਂ ਅਤੇ ਅਸਾਧਾਰਨ ਅਨੁਭਵ ਹੋਏ। ਇਕ ਵਾਰ ਉਥੋਂ ਇਕ ਬਦੇਸ਼ੀ ਸਿਪਾਹੀ ਲੰਘ ਰਿਹਾ ਸੀ। ਜਦੋਂ ਉਹ ਉਸ ਦੇ ਘਰ ਦੇ ਨੇੜੇ ਪੁੱਜਿਆ ਤਾਂ ਉਸ ਨੇ ਉਸ ਨੂੰ ਗਹੁ ਨਾਲ ਤੱਕਿਆ। ਕਿੰਨਾ ਗੋਰਾ ਸੀ ਉਹ। ਕਿੱਡੇ ਸੋਹਣੇ ਕਪੜੇ ਪਾ ਰੱਖੇ ਸਨ ਉਸ ਨੇ। ਜਦੋਂ ਉਹ ਇਸਤਰੀਆਂ ਦੇ ਕੋਲ ਦੀ ਲੰਘਦਾ ਤਾਂ ਉਹ ਮੁਸਕਰਾਉਂਦੀਆਂ ਸਨ ਅਤੇ ਉਸਦਾ ਧਿਆਨ ਆਪਣੇ ਵਲ ਖਿੱਚਣਾ ਚਾਹੁੰਦੀਆਂ ਸਨ। ਕੁਝ ਬੱਚੇ ਅਤੇ ਕੁਝ ਬੁੱਢੇ ਉਸ ਨੂੰ ਦੇਖ ਕੇ ਡਰ ਗਏ ਅਤੇ ਅੰਦਰੀਂ ਵੜ ਗਏ, ਪਰ ਵਲੀਅਮਾਈ ਨਹੀਂ ਡਰੀ। ਉਹ ਚੁਸਤੀ ਨਾਲ ਉਸਦਾ ਅਭਿਨੰਦਨ ਕਰਦੇ ਹੋਏ ਮੁਸਕਰਾ ਕੇ ਬੋਲੀ, "ਸਲਾਮ ਸਾਹਿਬ!"

ਸਿਪਾਹੀ ਰੁਕਿਆ ਤੇ ਮੁਸਕਰਾਇਆ। ਉਸਨੇ ਆਖਿਆ, "ਗੁੱਡ ਮਾਰਨਿੰਗ" ਫਿਰ, ਉਹ ਅਪਣੇ ਰਾਹ ਪੈ ਗਿਆ। ਏਸ ਤੋਂ ਮਗਰੋਂ ਵਲੀ ਫੁੱਲੀ ਨਾ ਸਮਾਈ। ਉਹ ਖੁਸ਼ੀ ਖੁਸ਼ੀ ਨੱਚਦੀ-ਟੱਪਦੀ ਫਿਰਦੀ ਅਤੇ ਹਰ ਇਕ ਕੋਲ ਸ਼ੇਖੀ ਮਾਰਦੀ ਕਿ ਅੱਜ ਗੋਰੇ ਸਿਪਾਹੀ ਨੇ ਸਚਮੁਚ ਉਸ ਨਾਲ ਗੱਲ ਕੀਤੀ ਸੀ।

"ਬਹੁਤ ਬਹਾਦਰ ਹੈ ਇਹ ਕੁੜੀ" ਗੁਆਂਢੀਆਂ ਨੇ ਕਿਹਾ। ਆਪਣੀ ਗਲੀ ਦੇ ਲੋਕਾਂ ਵਿਚ ਉਸ ਦਾ ਮਾਣ ਬਹੁਤ ਵੱਧ ਗਿਆ।

ਇਹ ਸੱਚ ਹੈ ਕਿ ਉਸ ਦੇ ਘਰ ਦੇ ਲਾਗੇ ਬਹੁਤੀ ਆਵਾਜਾਈ ਨਹੀਂ ਸੀ ਰਹਿੰਦੀ, ਪਰ ਇਸਦਾ ਅਰਥ ਇਹ ਨਹੀਂ ਕਿ ਉਸ ਦੇ ਗੁਆਂਢ ਵਿਚ ਕੋਈ ਘਟਨਾ ਹੀ ਨਾ ਵਾਪਰੀ ਹੋਵੇ। ਉਦਾਹਰਣ ਵਜੋਂ ਉਹ ਕਦੇ ਕਦੇ ਕਿਸੇ ਗੁਆਂਢੀ ਨੂੰ ਕਿਸੇ ਨਾ ਕਿਸੇ ਕੰਮ ਲਈ ਜਾਂਦੇ ਜਾਂ ਕੰਮ ਕਰਕੇ ਪਰਤਦੇ ਦੇਖਦੀ ਸੀ। ਕਦੇ ਕਦਾਈਂ ਕੋਈ ਬੈਲਗੱਡੀ ਉਥੋਂ ਲੰਘ ਜਾਂਦੀ ਜਿਸਦੇ ਪਹੀਏ ਤੇਲ ਨਾ ਦੇਣ ਦੇ ਕਾਰਨ ਚੂੰ ਚੂੰ ਕਰਦੇ ਸਨ। ਬੌਲਦਾਂ ਦੇ ਗਲ ਪਈਆਂ ਟੱਲੀਆਂ ਇਕ ਪਿਆਰੀ ਟਨ-ਟਨ ਦੀ ਆਵਾਜ਼ ਪੈਦਾ ਕਰਦੀਆਂ। ਕਦੇ ਕਦੇ ਕੋਈ ਕੁੱਤਾ ਬਹੁਤ ਤੇਜ਼ੀ ਨਾਲ ਸੜਕ ਪਾਰ ਕਰਦਾ ਜਿਵੇਂ ਕਿ ਉਹ ਕਿਸੇ ਜ਼ਰੂਰੀ ਕੰਮ ਵਿਚ ਬਹੁਤ ਰੁੱਝਿਆ ਹੋਇਆ ਹੋਵੇ। ਅਚਾਨਕ ਉਹ ਮੱਠੀ ਚਾਲ ਚਲਣ ਲਗਦਾ। ਇਧਰ ਉਧਰ ਸੁੰਘਦਾ ਅਤੇ ਫਿਰ ਲੱਤ ਚੁਕ ਕੇ ਕਿਸੇ ਬੂਟੇ ਨੂੰ ਭਿਉਂ ਦੇਂਦਾ। ਫੇਰ ਇਹ ਗਲੀ ਵਿਚ ਵਾਪਸ ਭੱਜਦਾ ਜਿਵੇਂ ਉਸ ਦਾ ਕਿਤੇ ਕੁਝ ਗੁਆਚ ਗਿਆ ਹੋਵੇ ਅਤੇ ਉਹ ਉਸ ਨੂੰ ਵਾਪਸ ਲਿਆਉਣਾ ਚਾਹੁੰਦਾ ਹੋਵੇ। ਗਲੀ ਵਿਚ ਮੰਗਤੇ ਵੀ ਹੁੰਦੇ। ਇਸ ਲਈ ਵਲੀ ਵਾਸਤੇ ਆਪਣੇ ਬੂਹੇ ਵਿਚ ਖਲੋ ਕੇ ਸਾਰਾ ਦਿਨ ਵੇਖਣ ਵਾਸਤੇ ਬੜਾ ਕੁਝ ਹੁੰਦਾ ਅਤੇ ਉਹ ਸਾਰਾ ਦਿਨ ਬੂਹੇ ਅੱਗੇ ਖਲੋਤੀ ਸੁਆਦ ਲੈਂਦੀ ਰਹਿੰਦੀ।

ਗਲੀ ਦੀ ਸਭ ਤੋਂ ਦਿਲਚਸਪ ਚੀਜ਼ ਸ਼ਹਿਰ ਦੀ ਬੱਸ ਸੀ ਜਿਹੜੀ ਹਰ ਘੰਟੇ ਮਗਰੋਂ ਉਥੋਂ ਦੀ ਲੰਘਦੀ ਸੀ। ਇਕ ਵਾਰ ਕਸਬੇ ਵਲ ਜਾਂਦੀ ਅਤੇ ਫੇਰ ਉਥੋਂ ਇਧਰ ਵਾਪਸ ਆਉਂਦੀ। ਹਰ ਗੇੜੇ ਨਵੇਂ ਮੁਸਾਫਰਾਂ ਨਾਲ ਭਰੀ ਬੱਸ ਦਾ ਨਜ਼ਾਰਾ ਵਲੀਅਮਾਈ ਲਈ ਅੰਤਾਂ ਦੀ ਖ਼ੁਸ਼ੀ ਦਾ ਸੋਮਾ ਸੀ।

ਹਰ ਰੋਜ਼ ਉਹ ਬੱਸ ਨੂੰ ਆਉਂਦਿਆਂ ਜਾਂਦਿਆਂ ਵੇਖਦੀ। ਇਕ ਦਿਨ ਉਸ ਦੇ ਦਿਲ ਵਿਚ ਇਕ ਖਾਹਸ਼ ਉੱਠੀ। ਉਹ ਖ਼ੁਦ ਬੱਸ ਵਿਚ ਸਵਾਰ ਹੋਣਾ ਚਾਹੁੰਦੀ ਸੀ। ਉਸਦੀ ਇਹ ਇੱਛਾ ਪ੍ਰਬਲ ਹੁੰਦੀ ਗਈ। ਵਲੀ ਬਹੁਤ ਲਾਲਸਾ ਨਾਲ ਮੁਸਾਫ਼ਰਾਂ ਨੂੰ ਉਤਰਦੇ ਚੜ੍ਹਦੇ ਦੇਖਦੀ ਜਦੋਂ ਬੱਸ ਗਲੀ ਦੇ ਨੁੱਕਰ ਤੇ ਖਲੋਂਦੀ ਸੀ। ਉਹਨਾਂ ਦੇ ਚਿਹਰੇ ਵਲੀ ਦੇ ਦਿਲ ਵਿਚ ਸੈਂਕੜੇ ਉਮੰਗਾਂ, ਸੁਫ਼ਨੇ ਤੇ ਉਮੀਦਾਂ ਜਗਾ ਦਿੰਦੇ। ਜੇ ਕਦੇ ਉਸਦੀ ਕੋਈ ਸਹੇਲੀ ਬੱਸ ਵਿਚ ਸਵਾਰ ਹੋ ਜਾਂਦੀ ਅਤੇ ਮੁੜ ਕੇ ਸ਼ਹਿਰ ਦੇ ਦ੍ਰਿਸ਼ਾਂ ਦਾ ਵਰਣਨ ਕਰਨ ਲਗਦੀ ਤਾਂ ਈਰਖਾ ਦੇ ਮਾਰੇ ਵਲੀ ਤੋਂ ਸੁਣਿਆ ਨਹੀਂ ਸੀ ਜਾਂਦਾ। ਅਤੇ ਉਹ ਅੰਗ੍ਰੇਜ਼ੀ ਵਿਚ ਉੱਚੀ-ਉੱਚੀ ਆਖਦੀ "ਅਭਿਮਾਨੀ! ਅਭਿਮਾਨੀ!" ਭਾਵੇਂ ਨਾ ਉਸ ਨੂੰ ਅਤੇ ਨਾ ਉਸ ਦੇ ਮਿੱਤਰਾਂ ਨੂੰ ਇਸ ਸ਼ਬਦ ਦਾ ਮਤਲਬ ਪਤਾ ਨਹੀਂ ਸੀ ਪਰ ਫਿਰ

ਵੀ ਉਹ ਇਹ ਲਫ਼ਜ਼ ਆਮ ਵਰਤਦੀਆਂ।

ਕਈ ਦਿਨ ਤੇ ਕਈ ਮਹੀਨੇ ਵਲੀ ਆਪਣੇ ਪਿੰਡ ਤੋਂ ਕਦੇ-ਕਦਾਈਂ ਸ਼ਹਿਰ ਜਾਣ ਵਾਲਿਆਂ ਤੇ ਰੋਜ਼ਾਨਾ ਜਾਣ ਵਾਲਿਆਂ ਦੀਆਂ ਬੱਸ ਦੇ ਸਫ਼ਰ ਬਾਰੇ ਛੋਟੀਆਂ-ਛੋਟੀਆਂ ਗੱਲਾਂ ਧਿਆਨ ਨਾਲ ਸੁਣਦੀ ਰਹੀ। ਉਸਨੂੰ ਕੁਝ ਗੱਲਾਂ ਪੁੱਛ ਕੇ ਵੀ ਪਤਾ ਲੱਗ ਗਈਆਂ। ਇਸ ਤਰ੍ਹਾਂ ਉਸ ਨੂੰ ਬੱਸ ਦੇ ਸਫ਼ਰ ਦੇ ਵੇਰਵਿਆਂ ਦਾ ਪਤਾ ਲਗ ਗਿਆ। ਸ਼ਹਿਰ ਉਸ ਦੇ ਪਿੰਡ ਤੋਂ ਛੇ ਮੀਲ ਦੂਰ ਸੀ ਅਤੇ ਇਕ ਪਾਸੇ ਦਾ ਭਾੜਾ ਸੀ 30 ਪੈਸੇ, ਜਿਹੜਾ ਇਕ ਚਿੱਟੇ ਕੱਪੜਿਆਂ ਵਾਲੇ ਬੰਦੇ ਦੇ ਕਹਿਣ ਅਨੁਸਾਰ ਮਾਮੂਲੀ ਸੀ। ਪਰ ਵਲੀ ਲਈ ਇਤਨੇ ਪੈਸੇ ਮਹੀਨੇ ਭਰ ਦੇ ਜੇਬ ਖ਼ਰਚ ਦੇ ਰੂਪ ਵਿਚ ਵੀ ਦੇਖਣ ਨੂੰ ਨਹੀਂ ਸੀ ਲੱਭਦੇ। ਇਹ ਵੱਡੀ ਰਕਮ ਸੀ। ਬੱਸ ਵਿਚ ਸ਼ਹਿਰ ਜਾਣ ਲਈ 45 ਮਿੰਟ ਲੱਗਦੇ ਸਨ। ਸ਼ਹਿਰ ਪੁਜ ਕੇ ਜੇ ਉਹ ਆਪਣੀ ਸੀਟ ਉਤੇ ਬੈਠੀ ਰਹੇ ਅਤੇ 30 ਪੈਸੇ ਹੋਰ ਦੇ ਦੇਵੇ ਤਾਂ ਉਸੇ ਬੱਸ ਵਿਚ ਉਹ ਘਰ ਪਰਤ ਸਕਦੀ ਹੈ। ਇਸਦਾ ਮਤਲਬ ਇਹ ਹੋਇਆ ਕਿ ਉਹ ਇਕ ਵਜੇ ਦੁਪਹਿਰ ਦੀ ਬੱਸ ਫੜ ਲਵੇ, ਪੌਣੇ ਦੋ ਵਜੇ ਸ਼ਹਿਰ ਪੁੱਜੇ ਅਤੇ ਪੌਣੇ ਤਿੰਨ ਵਜੇ ਘਰ ਪਰਤ ਆਵੇ। ਇਸ ਤਰ੍ਹਾਂ ਉਹ ਹਿਸਾਬ-ਕਿਤਾਬ ਕਰਦੀ ਤੇ ਵਿਉਂਤਾਂ ਬਣਾਂਦੀ ਰਹਿੰਦੀ. . .।

ਅਤੇ ਬਹਾਰ ਦੀ ਰੁੱਤ ਵਿਚ ਇਕ ਦਿਨ ਜਦੋਂ ਤੀਜੇ ਪਹਿਰ ਦੀ ਬੱਸ ਪਿੰਡੋਂ ਤੁਰਨ ਹੀ ਵਾਲੀ ਸੀ ਇਕ ਮਧਮ ਜਿਹੀ ਆਵਾਜ਼ ਆਈ, ''ਬੱਸ ਰੋਕੋ।''

ਬੱਸ ਹੌਲੀ ਹੁੰਦੀ ਰਿੜਣ ਲੱਗੀ ਅਤੇ ਕੰਡਕਟਰ ਨੇ ਬਾਰੀ ਵਿਚੋਂ ਆਪਣਾ ਸਿਰ ਬਾਹਰ ਕੱਢ ਕੇ ਕਿਹਾ, ''ਚਲੋ ਛੇਤੀ ਕਰੋ। ਜਿਸ ਨੇ ਵੀ ਜਾਣਾ ਹੈ ਜਲਦੀ ਆਏ।''

''ਮੈਂ ਜਾਣਾ ਹੈ'' ਵਲੀ ਬੋਲੀ, 'ਮੈਂ ਹੀ ਸਫ਼ਰ ਕਰਨਾ ਹੈ। ਹੁਣ ਬੱਸ ਰੁਕ ਗਈ ਸੀ। ਕੰਡਕਟਰ ਨੇ ਕਿਹਾ, ''ਹੈਂ? ਸਚਮੁਚ? ਯਕੀਨ ਨਹੀਂ ਆਉਂਦਾ।''

''ਹਾਂ, ਮੈਂ ਬੱਸ ਵਿਚ ਸ਼ਹਿਰ ਤਕ ਜਾਣਾ ਹੈ'' ਵਲੀ ਨੇ ਬੱਸ ਦੇ ਬਾਹਰ ਹੀ ਖਲੋਤੇ ਕਿਹਾ। ਅਤੇ ਇਹ ਹਨ ਮੇਰੇ ਕੋਲ ਪੈਸੇ'' ਉਸ ਨੇ ਕੁਝ ਸਿੱਕੇ ਕੰਡਕਟਰ ਨੂੰ ਦਿਖਾਏ।

'ਠੀਕ ਹੈ, ਠੀਕ ਹੈ। ਪਰ ਪਹਿਲਾਂ ਬੱਸ ਵਿਚ ਤਾਂ ਚੜ੍ਹ ਲੈ'' ਕੰਡਕਟਰ ਨੇ ਕਿਹਾ ਅਤੇ ਉਸ ਨੂੰ ਸਹਾਰਾ ਦੇਣ ਲਈ ਬਾਂਹ ਅੱਗੇ ਕੀਤੀ।

''ਚਿੰਤਾ ਨਾ ਕਰੋ। ਮੈਂ ਆਪੇ ਚੜ੍ਹ ਜਾਵਾਂਗੀ। ਤੁਸੀਂ ਖੇਚਲ ਨਾ ਕਰੋ।''

ਕੰਡਕਟਰ ਜ਼ਰਾ ਮਜ਼ਾਕੀਆ ਕਿਸਮ ਦਾ ਆਦਮੀ ਸੀ ਅਤੇ ਮਖ਼ੌਲ ਕਰਨ ਦਾ

ਸ਼ੌਕੀਨ। 'ਦੇਖੋ ਗੁੱਸਾ ਨਾ ਕਰੋ, ਮੇਮ ਸਾਹਿਬ।'' ਉਸ ਨੇ ਕਿਹਾ, ''ਆ ਜਾਓ। ਸਾਹਮਣੇ ਵਾਲੀ ਸੀਟ ਉਤੇ ਬਹਿ ਜਾਓ। ਸਾਰੇ ਜਣੇ ਪਰੇ ਹਟ ਜਾਓ ਅਤੇ ਮੇਮ ਸਾਹਿਬ ਲਈ ਥਾਂ ਬਣਾਓ।''

ਬੱਸ ਵਿਚ ਕੇਵਲ ਛੇ ਸੱਤ ਸਵਾਰੀਆਂ ਸਨ। ਉਹ ਸਾਰੀਆਂ ਵਲੀ ਵਲ ਤੱਕ ਰਹੀਆਂ ਸਨ ਅਤੇ ਕੰਡਕਟਰ ਨਾਲ ਠੱਠਾ ਕਰ ਰਹੀਆਂ ਸਨ। ਵਲੀ ਸ਼ਰਮ ਨਾਲ ਮਰਦੀ ਜਾਂਦੀ ਸੀ। ਵਲੀ ਹਰ ਇਕ ਤੋਂ ਨਜ਼ਰ ਬਚਾ ਕੇ ਛੇਤੀ ਨਾਲ ਇਕ ਖਾਲੀ ਸੀਟ ਉਤੇ ਜਾ ਬੈਠੀ।

''ਹੁਣ ਚੱਲੀਏ, ਮੇਮ ਸਾਹਿਬ?'' ਕੰਡਕਟਰ ਨੇ ਮੁਸਕਰਾ ਕੇ ਪੁੱਛਿਆ। ਫੇਰ ਉਸ ਨੇ ਦੋ ਵਾਰ ਸੀਟੀ ਵਜਾਈ ਅਤੇ ਬੱਸ ਤੁਰ ਪਈ।

ਬੱਸ ਬਿਲਕੁਲ ਨਵੀਂ ਸੀ। ਉਸਦਾ ਬਾਹਰਲਾ ਪਾਸਾ ਚਿੱਟੇ ਰੰਗ ਦਾ ਸੀ ਅਤੇ ਕਿਨਾਰਿਆਂ ਉਤੇ ਹਰੀਆਂ ਧਾਰੀਆਂ ਸਨ। ਅੰਦਰਲੇ ਪਾਸੇ ਸਿਰ ਦੇ ਉੱਪਰ ਵਾਲੀਆਂ ਸੀਖ਼ਾਂ ਚਾਂਦੀ ਵਾਗੂੰ ਚਮਕ ਰਹੀਆਂ ਸਨ। ਵਲੀ ਦੇ ਬਿਲਕੁਲ ਸਾਮ੍ਹਣੇ ਲੱਗੇ ਹਵਾ ਰੋਕਣ ਵਾਲੇ ਸ਼ੀਸ਼ੇ ਦੇ ਉੱਪਰ ਇਕ ਸੁੰਦਰ ਕਲਾਕ ਲੱਗਿਆ ਹੋਇਆ ਸੀ। ਸੀਟਾਂ ਨਰਮ ਤੇ ਗੱਦੇਦਾਰ ਸਨ।

ਵਲੀ ਕਾਹਲੀ ਕਾਹਲੀ ਹਰ ਚੀਜ਼ ਨੂੰ ਨਿਹਾਰ ਰਹੀ ਸੀ। ਬਾਰੀਆਂ ਦੇ ਬਾਹਰ ਲਟਕ ਰਹੀ ਤਰਪਾਲ ਉਹਨੂੰ ਪੂਰੀ ਤਰ੍ਹਾਂ ਬਾਹਰ ਵੇਖਣ ਨਹੀਂ ਸੀ ਦੇਂਦੀ; ਏਸ ਲਈ ਉਹ ਸੀਟ ਤੇ ਖਲੋ ਗਈ ਤੇ ਬਾਹਰ ਵੱਲ ਵੇਖਣ ਲੱਗੀ।

ਹੁਣ ਬੱਸ ਇਕ ਨਹਿਰ ਦੇ ਕੰਢੇ ਕੰਢੇ ਜਾ ਰਹੀ ਸੀ। ਸੜਕ ਬਹੁਤ ਘੱਟ ਚੌੜੀ ਸੀ। ਇਕ ਪਾਸੇ ਤਾਂ ਨਹਿਰ ਸੀ ਅਤੇ ਪਰਲੇ ਪਾਸੇ ਤਾੜ ਦੇ ਰੁੱਖ, ਹਰਿਆਲੇ ਮੈਦਾਨ, ਦੂਰ ਦੁਰਾਡੇ ਪਹਾੜ ਅਤੇ ਨੀਲਾ ਆਕਾਸ਼ ਨਜ਼ਰ ਆਉਂਦੇ ਸਨ। ਦੂਜੇ ਪਾਸੇ ਇਕ ਡੂੰਘੀ ਖਾਈ ਸੀ ਅਤੇ ਇਸ ਤੋਂ ਅਗਾਂਹ ਹਰਿਆਲੀ ਹੀ ਹਰਿਆਲੀ ਦਿਸਦੀ ਸੀ।

ਹਾਏ ਕਿੰਨਾ ਅਦਭੁਤ ਸੀ ਇਹ ਸਭ ਕੁਝ।

ਅਚਾਨਕ ਇਕ ਆਵਾਜ਼ ਨੇ ਉਸ ਨੂੰ ਚੌਂਕਾ ਦਿੱਤਾ ''ਸੁਣੋ, ਏ ਬੱਚੀ ਬੈਠ ਜਾਓ। ਇੰਜ ਨਹੀਂ ਖਲੋਈਦਾ। ਬਹਿ ਜਾਓ''। ਸੀਟ ਉਤੇ ਬੈਠ ਕੇ ਉਸ ਨੇ ਦੇਖਿਆ ਕਿ ਕੌਣ ਬੋਲਿਆ ਸੀ। ਉਹ ਇਕ ਵਡੇਰੀ ਉਮਰ ਦਾ ਆਦਮੀ ਸੀ ਜਿਸ ਨੇ ਸੱਚੇ ਦਿਲੋਂ ਉਸ ਨੂੰ ਡਾਂਟਿਆ ਸੀ। ਪਰ ਉਸ ਦੀ ਡਾਂਟ ਕੁੜੀ ਨੂੰ ਚੰਗੀ ਨਹੀਂ ਲੱਗੀ।

''ਇੱਥੇ ਬੱਚਾ ਬੁੱਚਾ ਕੋਈ ਨਹੀਂ ਹੈ'' ਉਸ ਨੇ ਗੁੱਸੇ ਨਾਲ ਕਿਹਾ, 'ਮੈਂ ਕਿਸੇ

ਵੀ ਹੋਰ ਮੁਸਾਫ਼ਰ ਵਰਗੀ ਹਾਂ। ਮੈਂ ਪੂਰਾ ਭਾੜਾ ਦਿੱਤਾ ਹੈ।''

ਕੰਡਕਟਰ ਵਿਚ ਬੋਲ ਉਠਿਆ, ''ਓਹ, ਇਹ ਤਾਂ ਵੱਡੇ ਸ੍ਰੀਮਤੀ ਜੀ ਨੇ, ਸ੍ਰੀਮਾਨ ਜੀ। ਕੀ ਤੁਸੀਂ ਸਮਝਦੇ ਹੋ ਕੋਈ ਕੁੜੀ ਆਪਣਾ ਕਿਰਾਇਆ ਖੁਦ ਦੇ ਕੇ ਕਲਮਕੱਲੀ ਸ਼ਹਿਰ ਦਾ ਸਫ਼ਰ ਕਰ ਸਕਦੀ ਹੈ?''

ਵਲੀ ਨੇ ਕੰਡਕਟਰ ਵਲ ਗੁੱਸੇ ਨਾਲ ਝਾਕਿਆ ਅਤੇ ਆਖਿਆ, 'ਮੈਂ ਸ੍ਰੀਮਤੀ ਨਹੀਓਂ, ਪਤਾ ਜੇ ਅਤੇ ਹਾਲੇ ਤੁਸੀ ਮੈਨੂੰ ਟਿਕਟ ਵੀ ਨਹੀਂ ਦਿੱਤੀ।''

''ਮੈਂ ਜ਼ਰੂਰ ਚੇਤੇ ਰੱਖਾਂਗਾ'' ਕੰਡਕਟਰ ਨੇ ਉਸ ਦੀ ਨਕਲ ਲਾਉਂਦੇ ਹੋਏ ਕਿਹਾ। ਸਾਰੇ ਮੁਸਾਫਰ ਹੱਸਣ ਲੱਗੇ ਅਤੇ ਅੰਤ ਵਲੀ ਵੀ ਹੱਸ ਪਈ।

ਕੰਡਕਟਰ ਨੇ ਉਸ ਨੂੰ ਟਿਕਟ ਕੱਟ ਕੇ ਦਿੱਤਾ ਅਤੇ ਕਿਹਾ ''ਟਿਕ ਕੇ ਬਹਿ ਜਾਹ ਅਤੇ ਆਰਾਮ ਕਰ। ਤੂੰ ਸੀਟ ਦੇ ਉਤੇ ਬੈਠਣ ਦਾ ਟਿਕਟ ਲਿਆ ਹੈ ਫੇਰ ਖਲੋਤੀ ਕਿਉਂ ਹੈ?''

''ਮੇਰਾ ਜੀ ਕਰਦਾ ਹੈ ਕਹਿ ਕੇ ਉਹ ਉਠ ਖਲੋਤੀ।''

''ਪਰ ਜੇਕਰ ਤੂੰ ਸੀਟ ਉਤੇ ਖਲੋਤੀ ਰਹੀ ਤਾਂ ਜਦੋਂ ਵੀ ਬੱਸ ਅਚਾਨਕ ਮੋੜ ਕੱਟੇਗੀ ਜਾਂ ਕਿਸੇ ਚੀਜ਼ ਨਾਲ ਵੱਜੇਗੀ ਤਾਂ ਤੂੰ ਡਿੱਗ ਸਕਦੀ ਹੈ ਅਤੇ ਸੱਟ ਵੀ ਲੱਗ ਸਕਦੀ ਹੈ। ਤਾਂਹੀਓ ਅਸੀਂ ਤੈਨੂੰ ਬਹਿ ਜਾਣ ਨੂੰ ਆਖਦੇ ਹਾਂ ਬੱਚੀ।''

''ਮੈਂ ਤੁਹਾਨੂੰ ਆਖਨੀ ਆਂ, ਮੈਂ ਕੋਈ ਬੱਚੀ ਨਹੀਂ ਹਾਂ। ਅੱਠ ਵਰ੍ਹਿਆਂ ਦੀ ਹਾਂ।'' ਉਸ ਨੇ ਖਿਝ ਕੇ ਕਿਹਾ।

''ਕਿਉਂ ਨਹੀਂ, ਕਿਉਂ ਨਹੀਂ। ਮੈਂ ਵੀ ਕਿੰਨਾ ਮੂਰਖ ਹਾਂ। ਪੂਰੇ ਅੱਠਾਂ ਸਾਲਾਂ ਦੀ। ਤੋਬਾ ਮੇਰੀ।''

ਬੱਸ ਰੁਕੀ। ਕੁਝ ਨਵੇਂ ਮੁਸਾਫਰ ਚੜ੍ਹੇ ਅਤੇ ਕੰਡਕਟਰ ਕੁਝ ਚਿਰ ਲਈ ਟਿਕਟ ਕੱਟਣ ਵਿਚ ਰੁੱਝ ਗਿਆ। ਇਸ ਡਰ ਦੇ ਮਾਰੇ ਕਿ ਉਸਦੀ ਸੀਟ ਨਾ ਖੁੱਸ ਜਾਏ ਵਲੀ ਬਹਿ ਗਈ।

ਇਕ ਵਡੇਰੀ ਉਮਰ ਦੀ ਔਰਤ ਆ ਕੇ ਉਸ ਦੇ ਲਾਗੇ ਬੈਠ ਗਈ। 'ਬੱਚੀ ਤੂੰ ਬਿਲਕੁਲ ਕੱਲੀ ਹੈਂ?'' ਜਦੋਂ ਬੱਸ ਤੁਰੀ ਤਾਂ ਉਸ ਦੇ ਪੁੱਛਿਆ। ਵਲੀ ਤ੍ਰੱਭਕੀ - ਉਸ ਔਰਤ ਦੇ ਕੰਨਾਂ ਵਿਚ ਵੱਡੀਆਂ ਵੱਡੀਆਂ ਮੋਰੀਆਂ ਅਤੇ ਉਨ੍ਹਾਂ ਵਿਚ ਭੱਦੇ ਜਿਹੇ ਗਹਿਣੇ ਪਏ ਹੋਏ ਸਨ। ਉਹਦੇ ਮੂੰਹ ਵਿਚੋਂ ਤਮਾਕੂ ਦੀ ਬੂ ਆ ਰਹੀ ਸੀ ਅਤੇ ਉਹਦੇ ਮੂੰਹ ਵਿੰਚੋਂ ਪਾਨ ਵਾਲਾ ਥੁੱਕ ਕਿਸੇ ਵੇਲੇ ਵੀ ਡਿੱਗ ਸਕਦਾ ਸੀ।

''ਆਹੋ! ਮੈਂ ਇਕੱਲੀ ਸਫ਼ਰ ਕਰ ਰਹੀ ਹਾਂ'' ਉਸ ਨੇ ਰੁੱਖੇਪਣ ਨਾਲ ਜਵਾਬ



ਦਿੱਤਾ, "ਅਤੇ ਮੇਰੇ ਕੋਲ ਟਿਕਟ ਵੀ ਹੈ।"

"ਹਾਂ। ਇਹ ਸ਼ਹਿਰ ਜਾ ਰਹੀ ਹੈ ਤੀਹ ਪੈਸੇ ਦਾ ਟਿਕਟ ਲੈ ਕੇ" ਕੰਡਕਟਰ ਨੇ ਆਖਿਆ।

"ਤੁਸੀਂ ਆਪਣੇ ਕੰਮ ਨਾਲ ਮਤਲਬ ਰੱਖੋ" ਵਲੀ ਨੇ ਕਿਹਾ। ਪਰ ਉਹਨੂੰ ਹਾਸਾ ਆ ਗਿਆ। ਕੰਡਕਟਰ ਵੀ ਹੱਸ ਪਿਆ।

ਪਰ ਬੁੱਢੀ ਇਸਤਰੀ ਲਾਲਾਂ ਚੁੱਟਦੀ ਹੋਈ ਫੇਰ ਬੋਲੀ, "ਕੀ ਇੰਨੀ ਨਿੱਕੀ ਕੁੜੀ ਦਾ ਇਕੱਲਿਆਂ ਸਫ਼ਰ ਕਰਨਾ ਚੰਗਾ ਲਗਦਾ ਹੈ? ਤੈਨੂੰ ਪਤਾ ਹੈ ਤੂੰ ਸ਼ਹਿਰ ਵਿਚ ਕਿਥੇ ਜਾਣਾ ਏ? ਕਿਹੜੀ ਗਲੀ? ਕਿਹੜੇ ਘਰ?"

"ਤੁਹਾਨੂੰ ਮੇਰੀ ਚਿੰਤਾ ਕਰਨ ਦੀ ਲੋੜ ਨਹੀਂ। ਮੈਂ ਆਪੇ ਸਭ ਕੁਝ ਦੇਖ ਲਵਾਂਗੀ।" ਵਲੀ ਨੇ ਬਾਰੀ ਵੱਲ ਮੂੰਹ ਕਰਕੇ ਅਤੇ ਬਾਹਰ ਤਕਦੇ ਹੋਏ ਕਿਹਾ।

ਉਸਦਾ ਇਹ ਪਹਿਲਾ ਸਫ਼ਰ ਸੀ ਇਸ ਲਈ ਉਸ ਨੇ ਕਿੰਨੀ ਮਿਹਨਤ ਕੀਤੀ ਸੀ, ਕਿੰਨੀ ਲੰਮੀ ਚੌੜੀ ਯੋਜਨਾ ਤਿਆਰ ਕੀਤੀ ਸੀ। ਜਿਹੜੇ ਵੀ ਇੱਕੜ ਦੁੱਕੜ ਸਿੱਕੇ ਉਸ ਨੂੰ ਲਭਦੇ ਉਹ ਇਕੱਠੇ ਕਰਦੀ। ਬਚਾਉਂਦੀ ਰਹੀ ਅਤੇ ਆਖਰ ਨੂੰ ਉਸ ਨੇ ਮਰ ਮਰ ਕੇ ਸੱਠ ਪੈਸੇ ਬਚਾਏ ਸਨ। ਕਿੰਨਾ ਔਖਾ ਹੋਣਾ ਪਿਆ ਸੀ ਉਸ ਨੂੰ। ਖ਼ਾਸ ਤੌਰ ਤੇ ਉਸ ਦਿਨ ਮੇਲੇ ਵਿਚ ਜਦੋਂ ਉਹ ਪੈਸੇ ਕੋਲ ਹੁੰਦਿਆਂ

ਹੋਇਆਂ ਵੀ ਉਸ ਨੂੰ ਪਿੰਡ ਦੇ ਮੇਲੇ ਵਿਚ ਪੰਘੂੜੇ ਤੇ ਝੂਟੇ ਲੈਣ ਦੀ ਆਪਣੀ ਇੱਛਾ ਦਬਾਉਣੀ ਪਈ ਸੀ।

ਲੋੜੀਂਦੇ ਪੈਸੇ ਬਚਾਉਣ ਮਗਰੋਂ ਉਸਦੀ ਅਗਲੀ ਸਮੱਸਿਆ ਇਹ ਸੀ ਕਿ ਮਾਂ ਤੋਂ ਅੱਖ ਬਚਾ ਕੇ ਉਹ ਘਰੋਂ ਬਾਹਰ ਕਿਵੇਂ ਨਿਕਲੇ ਪਰ ਇਸ ਦਾ ਪ੍ਰਬੰਧ ਉਸ ਨੇ ਬਹੁਤ ਔਖਾ ਹੋਏ ਬਿਨਾਂ ਕਰ ਲਿਆ।

ਹਰ ਰੋਜ਼ ਉਸਦੀ ਮਾਂ ਦੁਪਹਿਰ ਦਾ ਖਾਣਾ ਖਾਣ ਮਗਰੋਂ ਇਕ ਤੋਂ ਚਾਰ ਵਜੇ ਤਕ ਸੌਂਦੀ ਸੀ। ਵਲੀ ਸਦਾ ਇਸ ਸਮੇਂ ਸੈਰ ਸਪਾਟਾ ਕਰਦੀ ਸੀ, ਜਿਵੇਂ ਕਿ ਬੂਹੇ ਅੱਗੇ ਖਲੋਣਾ, ਬਾਹਰ ਤੱਕਣਾ ਜਾਂ ਫੇਰ ਕਦੇ ਕਦੇ ਪਿੰਡ ਜਾ ਵੜਨਾ। ਅਤੇ ਅੱਜ ਉਹ ਏਸ ਸਮੇਂ ਪਿੰਡ ਤੋਂ ਬਾਹਰ ਸੈਰ ਕਰ ਰਹੀ ਸੀ।

ਬੱਸ ਚਲਦੀ ਜਾ ਰਹੀ ਸੀ। ਖੁਲ੍ਹੇ ਮੈਦਾਨ ਵਿਚੋਂ ਲੰਘਦੀ ਹੋਈ, ਛੋਟੇ ਜਿਹੇ ਪਿੰਡ ਨੂੰ ਪਿੱਛੇ ਛੱਡਦੀ ਹੋਈ ਜਾਂ ਰਾਹ ਦੀ ਕਿਸੇ ਦੁਕਾਨ ਅੱਗੋਂ ਭੱਜਦੀ ਹੋਈ। ਕਦੇ ਕਦੇ ਲਗਦਾ ਕਿ ਇਹ ਦੂਜੇ ਪਾਸਿਉਂ ਆਉਣ ਵਾਲੀ ਬੱਸ ਨੂੰ ਜਾਂ ਕਿਸੇ ਪੈਦਲ ਆਉਂਦੇ ਰਾਹੀ ਨੂੰ ਨਿਗਲ ਜਾਵੇਗੀ. . .ਪਰ ਇਹ ਤਾਂ ਆਰਾਮ ਨਾਲ ਕੋਲੋਂ ਨਿਕਲ ਜਾਂਦੀ ਅਤੇ ਉਹਨਾਂ ਨੂੰ ਛੇਤੀ ਨਾਲ ਪਿੱਛੇ ਛੱਡਦੀ ਅੱਗੇ ਨਿਕਲ ਜਾਂਦੀ। ਰੁੱਖ ਪਿੱਛੇ ਨੂੰ ਭੱਜਦੇ ਜਾਂਦੇ, ਪਰ ਬੱਸ ਜਦੋਂ ਕੋਲ ਜਾਂਦੀ ਤਾਂ ਉਹ ਬੇਬਸੀ ਦੀ ਹਾਲਤ ਵਿਚ ਖਲੋ ਜਾਂਦੇ।

ਅਚਾਨਕ ਵਲੀ ਨੇ ਖੁਸ਼ੀ ਵਿਚ ਤਾਲੀ ਮਾਰੀ। ਇਕ ਗਊ, ਪੂਛ ਖੜੀ ਕਰੀ, ਸੜਕ ਦੇ ਵਿਚਕਾਰ ਬੱਸ ਦੇ ਅੱਗੇ ਅੱਗੇ ਤੇਜ਼ੀ ਨਾਲ ਨੱਸੀ ਜਾ ਰਹੀ ਸੀ। ਡਰਾਈਵਰ ਨੇ ਜਿੰਨਾ ਜਿਆਦਾ ਹਾਰਨ ਦਿੱਤਾ, ਇਹ ਓਨੀ ਜ਼ਿਆਦਾ ਡਰ ਗਈ ਅਤੇ ਤੇਜ਼ੀ ਨਾਲ ਨੱਚਣ ਲੱਗੀ।

ਵਲੀ ਨੂੰ ਇਹ ਨਜ਼ਾਰਾ ਬਹੁਤ ਸੁੰਦਰ ਲਗਿਆ। ਉਹ ਹੱਸਦੀ ਰਹੀ, ਹੱਸਦੀ ਰਹੀ ਇਥੋਂ ਤਕ ਕਿ ਉਸ ਦੀਆਂ ਅੱਖਾਂ ਵਿਚ ਅੱਥਰੂ ਆ ਗਏ।

"ਓ ਮੇਮ ਸਾਹਿਬ, ਹੱਸ ਹੱਸ ਕੇ ਤਸੱਲੀ ਨਹੀਂ ਹੋਈ?" ਕੰਡਕਟਰ ਬੋਲਿਆ, "ਕੁਝ ਕਲ੍ਹ ਲਈ ਵੀ ਬਚਾ ਕੇ ਰੱਖ ਛੱਡ।"

ਆਖ਼ਰ ਗਊ ਸੜਕ 'ਚੋਂ ਪਾਸੇ ਹੋ ਗਈ ਅਤੇ ਬੱਸ ਛੇਤੀ ਹੀ ਰੇਲ ਦੇ ਫਾਟਕ ਤੇ ਪਹੁੰਚੀ। ਰੇਲ ਗੱਡੀ ਦੂਰ ਇਕ ਕਾਲੇ ਧੱਬੇ ਵਾਂਗ ਦਿੱਸੀ। ਜਿਉਂ ਜਿਉਂ ਇਹ ਨੇੜੇ ਆਉਂਦੀ ਗਈ ਇਹ ਹੋਰ ਵੱਡੀ ਹੁੰਦੀ ਗਈ ਅਤੇ ਬੜੇ ਸ਼ੋਰ ਤੇ ਖੜਖੜਾਹਟ ਨਾਲ ਬੱਸ ਨੂੰ ਹਿਲਾਉਂਦੀ ਹੋਈ ਫ਼ਾਟਕ ਅੱਗਿਉਂ ਤੇਜ਼ੀ ਨਾਲ ਨਿਕਲ ਗਈ। ਬੱਸ ਚਲਦੀ ਰਹੀ ਅਤੇ ਫਿਰ ਰੇਲਵੇ ਸਟੇਸ਼ਨ ਤੇ ਪਹੁੰਚੀ। ਉਥੋਂ

ਇਹ ਇਕ ਭੀੜ ਵਾਲੇ ਵੱਡੇ ਬਾਜ਼ਾਰ ਵਿਚੋਂ ਦੀ ਲੰਘੀ ਅਤੇ ਫੇਰ ਮੁੜਦਾ ਹੋਈ ਇਕ ਹੋਰ ਵੀ ਵੱਡੇ ਰਾਹ ਥਾਣੀਂ ਲੰਘੀ। ਵਿਸ਼ਾਲ ਤੇ ਚਮਕਦਾਰ ਦੁਕਾਨਾਂ ਸਨ। ਏਨੇ ਚਮਕਦੇ ਹੋਏ ਦੁਕਾਨਾਂ ਵਿਚ ਕੱਪੜੇ ਤੇ ਹੋਰ ਚੀਜ਼ਾਂ, ਏਨਾ ਭੀੜ-ਭੜੱਕਾ, ਇਹ ਸਭ ਦੇਖ ਕੇ ਵਲੀ ਹੈਰਾਨ, ਹੱਕੀ-ਬੱਕੀ ਰਹਿ ਗਈ।

ਫੇਰ ਬੱਸ ਰੁਕ ਗਈ ਅਤੇ ਵਲੀ ਤੋਂ ਛੁੱਟ ਹਰ ਕੋਈ ਉਤਰ ਗਿਆ।

''ਮੇਮ ਸਾਹਿਬ। ਤੂੰ ਉਤਰਣ ਲਈ ਤਿਆਰ ਨਹੀਂ ਹੋਈ ਹਾਲੇ? ਤੇਰੇ ਤੀਹ ਪੈਸਿਆਂ ਨਾਲ ਇਥੋਂ ਤਕ ਦਾ ਹੀ ਸਫਰ ਸੀ।''

''ਨਹੀਂ'' ਵਲੀ ਨੇ ਕਿਹਾ ''ਮੈਂ ਏਸੇ ਬੱਸ ਵਿਚ ਵਾਪਸ ਜਾ ਰਹੀ ਹਾਂ।'' ਉਸ ਨੇ ਜੇਬ ਵਿਚੋਂ ਤੀਹ ਪੈਸੇ ਹੋਰ ਕੱਢੇ ਅਤੇ ਕੰਡਕਟਰ ਨੂੰ ਦੇ ਦਿਤੇ।

''ਕਿਉਂ, ਕੀ ਹੋਇਆ?''

''ਕੁਝ ਵੀ ਨਹੀਂ ਹੋਇਆ। ਬੱਸ ਮੈਂ ਰਤਾ ਸੈਰ ਕਰਨਾ ਚਾਹੁੰਦੀ ਸੀ। ਹੋਰ ਕੀ?''



''ਹੁਣ ਇਥੇ ਜੋ ਆ ਗਈ ਤਾਂ ਇਥੋਂ ਦੇ ਨਜ਼ਾਰੇ ਨਹੀਂ ਦੇਖਣੇ?''

''ਇਕੱਲੀ? ਹਾਏ ਮੈਨੂੰ ਬਹੁਤ ਡਰ ਲਗਦਾ ਹੈ।''

ਕੁੜੀ ਦੇ ਬੋਲਣ ਦੇ ਢੰਗ ਤੋਂ ਖੁਸ਼ ਹੋ ਕੇ ਕੰਡਕਟਰ ਨੇ ਕਿਹਾ, ''ਪਰ ਤੂੰ ਬੱਸ ਵਿਚ ਆਉਂਦਿਆਂ ਤਾਂ ਡਰੀ ਨਹੀਂ।''

''ਇਸ ਵਿਚ ਡਰਨ ਦੀ ਕਿਹੜੀ ਗੱਲ ਹੈ?'' ਉਹ ਬੋਲੀ।

''ਚੱਲ ਫੇਰ ਸਾਹਮਣੇ ਵਾਲੇ ਸਟਾਲ ਤੇ ਕੁਝ ਪੀਵੀਏ। ਡਰਨ ਵਾਲੀ ਕੋਈ ਗੱਲ ਨਹੀਂ।''

''ਨਹੀਂ, ਮੈਂ ਇਹ ਨਹੀਂ ਕਰ ਸਕਦੀ''

''ਤਾਂ ਫੇਰ ਮੈਂ ਇਥੇ ਹੀ ਤੇਰੇ ਪੀਣ ਲਈ ਠੰਡਾ ਲਿਆ ਦੇਂਦਾ ਹਾਂ।''

''ਨਹੀਂ, ਨਹੀਂ'' ਉਸ ਨੇ ਜ਼ੋਰ ਦੇ ਕੇ ਕਿਹਾ, ''ਇਸ ਦੀ ਲੋੜ ਨਹੀਂ।''

''ਕੰਡਕਟਰ ਨੇ ਮੋਢੇ ਹਿਲਾਏ। ਉਹ ਹੇਠਾਂ ਉਤਰ ਆਇਆ। ਵਲੀ ਤਦ ਤਕ ਉਡੀਕਦੀ ਰਹੀ ਜਦੋਂ ਤਕ ਬੱਸ ਦੇ ਮੁੜਨ ਦਾ ਸਮਾਂ ਨਹੀਂ ਹੋ ਗਿਆ। ਜਾਂਦੀ ਵਾਰੀ ਵੀ ਕੋਈ ਬਹੁਤੇ ਮੁਸਾਫ਼ਰ ਨਹੀਂ ਸਨ।''

''ਤੇਰੀ ਮਾਂ ਤੈਨੂੰ ਲੱਭਦੀ ਨਹੀਂ ਹੋਵੇਗੀ?'' ਉਸਨੂੰ ਟਿਕਟ ਦਿੰਦੇ ਹੋਏ ਕੰਡਕਟਰ ਨੇ ਪੁੱਛਿਆ।

''ਨਹੀਂ, ਮੈਨੂੰ ਕੋਈ ਨਹੀਂ ਉਡੀਕ ਰਿਹਾ'' ਉਸ ਨੇ ਕਿਹਾ।

ਬੱਸ ਤੁਰ ਪਈ ਅਤੇ ਮੁੜ ਓਹੀਓ ਸੁੰਦਰ ਨਜ਼ਾਰੇ ਦਿਸਣ ਲੱਗੇ। ਵਲੀ ਰਤਾ ਵੀ ਅੱਕੀ ਨਹੀਂ ਸੀ ਅਤੇ ਹਰ ਚੀਜ਼ ਦਾ ਉਸੇ ਤਰ੍ਹਾਂ ਸਵਾਂਗ ਕਰ ਰਹੀ ਸੀ ਜਿਵੇਂ ਆਉਂਦੀ ਵਾਰੀ ਕਰ ਰਹੀ ਸੀ। ਪਰ ਅਚਾਨਕ ਉਸ ਨੇ ਇਕ ਨਿੱਕੀ ਗਊ ਨੂੰ ਸੜਕ ਦੇ ਕੰਢੇ ਮਰੀ ਪਈ ਤੱਕਿਆ ਜਿਸ ਨੂੰ ਕਿਸੇ ਤੇਜ਼ੀ ਨਾਲ ਜਾਂਦੇ ਹੋਏ ਟਰੱਕ ਨੇ ਕੁਚਲ ਦਿੱਤਾ ਸੀ।

''ਕੀ ਹੋਇਆ ਇਹ ਓਹੀਓ ਗਊ ਹੈ ਜਿਹੜੀ ਸਾਡੀ ਬੱਸ ਦੇ ਅੱਗੇ ਅੱਗੇ ਨੱਸੀ ਜਾ ਰਹੀ ਸੀ?'' ਉਸ ਨੇ ਕੰਡਕਟਰ ਨੂੰ ਪੁੱਛਿਆ। ਕੰਡਕਟਰ ਨੇ ਸਿਰ ਹਿਲਾ ਕੇ 'ਹਾਂ' ਕਿਹਾ। ਥੋੜ੍ਹਾ ਚਿਰ ਪਹਿਲਾਂ ਜੋ ਇਕ ਪਿਆਰਾ ਪਸ਼ੂ ਸੀ, ਹੁਣ ਆਪਣੀ ਸੁੰਦਰਤਾ ਅਤੇ ਸਜੀਵਤਾ ਗੁਆ ਬੈਠੀ ਸੀ ਅਤੇ ਹੁਣ ਚੌਫ਼ਾਲ ਪਈ, ਕਿੰਨੀ ਭਿਆਨਕ ਲੱਗ ਰਹੀ ਸੀ - ਲੱਤਾਂ ਚੌੜੀਆਂ ਕਰੀ, ਪਥਰਾਈਆਂ ਹੋਈਆਂ ਅੱਖਾਂ, ਸੱਭ ਪਾਸੇ ਖ਼ੂਨ ਹੀ ਖ਼ੂਨ. . .

ਬੱਸ ਚਲਦੀ ਰਹੀ। ਮਰੀ ਹੋਈ ਗਊ ਦੀ ਯਾਦ ਉਸ ਨੂੰ ਸਤਾਉਂਦੀ ਰਹੀ ਅਤੇ ਉਸ ਦਾ ਜੋਸ਼ ਠੰਢਾ ਹੋ ਗਿਆ। ਹੁਣ ਉਹ ਬਾਰੀ ਤੋਂ ਬਾਹਰ ਨਹੀਂ ਸੀ ਤੱਕਣਾ ਚਾਹੁੰਦੀ।

ਉਹ ਆਪਣੀ ਸੀਟ ਤੇ ਹੀ ਟਿਕੀ ਰਹੀ ਜਦੋਂ ਤਕ 3 ਵਜ ਕੇ 40 ਮਿੰਟ ਤੇ ਉਹ ਪਿੰਡ ਨਹੀਂ ਪੁੱਜ ਗਈ। ਉਹ ਉੱਠੀ, ਅੰਗੜਾਈ ਲਈ, ਕਮਰ ਸਿੱਧੀ ਕੀਤੀ ਅਤੇ ਕੰਡਕਟਰ ਵਲ ਪਰਤ ਕੇ ਬੋਲੀ, ''ਲਓ ਜੀ। ਹੁਣ ਫੇਰ ਕਦੇ ਮਿਲਾਂਗੇ।''

''ਚੰਗਾ ਮੇਮ ਸਾਹਿਬ।'' ਉਸਨੇ ਹੱਸਦੇ ਹੋਏ ਜਵਾਬ ਦਿੱਤਾ। ''ਜਦੋਂ ਵੀ ਤੇਰਾ ਬੱਸ ਦਾ ਸਫ਼ਰ ਕਰਨ ਨੂੰ ਜੀ ਕਰੇ ਤਾਂ ਮੇਰੇ ਕੋਲ ਆ ਜਾਵੀ। ਹਾਂ, ਆਪਣਾ ਕਿਰਾਇਆ ਨਾਲ ਲਿਆਉਣਾ ਨਾ ਭੁੱਲੀਂ।''

ਉਹ ਹੱਸੀ, ਬੱਸ ਵਿਚੋਂ ਛਾਲ ਮਾਰ ਕੇ ਬਾਹਰ ਨਿਕਲੀ ਅਤੇ ਸਿੱਧੀ ਆਪਣੇ ਘਰ ਵਲ ਨੱਸ ਗਈ।

ਜਦੋਂ ਉਹ ਘਰ ਪੁੱਜੀ ਤਾਂ ਉਸਦੀ ਮਾਂ ਜਾਗ ਚੁੱਕੀ ਸੀ ਅਤੇ ਉਸਦੀ ਮਾਸੀ ਨਾਲ ਗੱਲਾਂ ਕਰ ਰਹੀ ਸੀ ਜਿਹੜੀ ਦੱਖਣ ਵਾਲੀ ਗਲੀ ਵਿਚ ਰਹਿੰਦੀ ਸੀ। ਇਹ ਮਾਸੀ ਬਹੁਤ ਗੱਲਾਂ ਕਰਦੀ ਸੀ ਅਤੇ ਇਕ ਵਾਰੀ ਮੂੰਹ ਖੁਲ੍ਹ ਜਾਏ ਤਾਂ ਫੇਰ ਚੁੱਪ ਹੋਣ ਦਾ ਨਾਂ ਨਾ ਲੈਂਦੀ।

''ਤੂੰ ਕਿਥੇ ਸੀ ਪੁੱਤਰ!'' ਵਲੀ ਦੀ ਮਾਸੀ ਨੇ ਪੁੱਛਿਆ। ਇਹ ਗੱਲ ਉਸਨੇ ਐਵੇਂ ਹੀ ਕਹਿ ਦਿੱਤੀ ਸੀ, ਕੋਈ ਜਵਾਬ ਲੈਣ ਲਈ ਨਹੀਂ। ਸੋ ਵਲੀ ਕੇਵਲ ਮੁਸਕਰਾਈ ਅਤੇ ਉਸਦੀ ਮਾਸੀ ਉਸਦੀ ਮਾਂ ਨਾਲ ਗੱਲਾਂ ਕਰਦੀ ਰਹੀ।

''ਹਾਂ, ਤੂੰ ਠੀਕ ਕਿਹਾ'' ਉਸ ਦੀ ਮਾਂ ਬੋਲੀ, ''ਸਾਡੇ ਆਲੇ-ਦੁਆਲੇ ਅਤੇ ਦੁਨੀਆ ਭਰ ਵਿਚ ਕਿੰਨਾ ਕੁਝ ਵਾਪਰਦਾ ਹੈ। ਸਾਨੂੰ ਹਰ ਗੱਲ ਦਾ ਪਤਾ ਕਿਵੇਂ ਲੱਗ ਸਕਦਾ ਹੈ? ਅਤੇ ਜੇਕਰ ਕਿਸੇ ਗੱਲ ਦਾ ਸਾਨੂੰ ਪਤਾ ਲੱਗ ਵੀ ਜਾਵੇ ਤਾਂ ਵੀ ਵਧੇਰੇ ਕਰਕੇ ਚੰਗੀ ਤਰ੍ਹਾਂ ਨਹੀਂ ਸਮਝ ਸਕਦੇ।

''ਆਹੋ ਜੀ'' ਵਲੀ ਨੇ ਹੌਲੇ ਜਿਹੇ ਕਿਹਾ।

''ਕੀ?'' ਮਾਂ ਨੇ ਪੁੱਛਿਆ, ''ਕੀ ਕਿਹਾ ਤੂੰ?''

''ਜੀ ਹਾਂ'' ਵਲੀ ਬੋਲੀ ''ਮੈਂ ਕੇਵਲ ਤੁਹਾਡੇ ਨਾਲ ਸਹਿਮਤੀ ਪ੍ਰਗਟ ਕੀਤੀ ਹੈ ਕਿ ਕਿੰਨਾ ਕੁਝ ਵਾਪਰਦਾ ਹੈ ਜਿਸ ਨੂੰ ਅਸੀਂ ਸਮਝ ਨਹੀਂ ਸਕਦੇ।

ਚਾਚੀ ਆਖਣ ਲੱਗੀ, ''ਨਿੱਕੀ ਜਿਹੀ ਕੁੜੀ ਏ ਅਤੇ ਵੇਖੋ ਇਹ ਵੱਡਿਆਂ ਦੀ ਗੱਲਬਾਤ ਵਿਚ ਲੱਤ ਕਿਵੇਂ ਅੜਾਉਂਦੀ ਏ, ਜਿਵੇਂ ਇਹ ਕੋਈ ਵੱਡੀ ਔਰਤ ਹੋਵੇ।''

ਵਲੀ ਮਨ ਵਿਚ ਮੁਸਕਰਾਈ। ਉਹ ਇਹ ਵੀ ਨਹੀਂ ਸੀ ਚਾਹੁੰਦੀ ਕਿ ਉਹ ਉਸਦੀ ਮੁਸਕਰਾਹਟ ਨੂੰ ਸਮਝਣ। ਉਹ ਸਮਝ ਵੀ ਨਹੀਂ ਸਨ ਸਕਦੇ, ਕੀ ਉਹ ਸਮਝ ਸਕਦੇ ਹਨ?

**[illegible] — ਆਰ.ਕੇ. ਲਕਸ਼ਮਣ**

## ਇੰਡੋਨੇਸ਼ੀਆ

# ਦਾਦਾ ਜੀ ਲਈ ਇਕ ਤੋਹਫ਼ਾ

### ਜਸਰਾਨ ਸਫ਼ਾਨੋ

ਬਾਕਰੀ ਨਾਮੀ ਇਕ ਨਿੱਕਾ ਜਿਹਾ ਮੁੰਡਾ ਸੀ ਜਿਹੜਾ ਦੂਰ ਦੁਰਾਡੇ ਪਹਾੜਾਂ ਅੰਦਰ ਵੱਸੇ ਹੋਏ ਇਕ ਉਜਾੜ ਜਿਹੇ ਪਿੰਡ ਵਿਚ ਰਹਿੰਦਾ ਸੀ। ਹਾਂ, ਇਹ ਪਿੰਡ ਉਜਾੜ ਜ਼ਰੂਰ ਸੀ ਪਰ ਸੀ ਸ਼ਾਂਤਮਈ। ਇਕ ਤੇਜ਼-ਰਫ਼ਤਾਰ ਨਦੀ ਪਹਾੜਾਂ ਵਿਚੋਂ ਉਛਲ ਕੇ ਇਸ ਪਿੰਡ ਵਿਚੋਂ ਦੀ ਵਗਦੀ ਸੀ। ਰਾਤ ਵੇਲੇ ਆਪਣੇ ਬਿਸਤਰਿਆਂ ਵਿਚ ਸੁੱਤੇ ਵਸਨੀਕਾਂ ਨੂੰ ਇਸ ਸਾਫ ਨਦੀ ਦੇ ਪਾਣੀ ਦੀ ਸ਼ੂਕਰ ਸੁਣਾਈ ਦੇਂਦੀ ਸੀ ਅਤੇ ਜਦੋਂ ਦਿਨ ਚੜ੍ਹਦਾ ਤਾਂ ਇਕ ਹੋਰ ਤਰ੍ਹਾਂ ਦੀ ਆਵਾਜ਼ ਉਹ ਸੁਣਦੇ ਸਨ ਜਿਹੜੀ ਉਹਨਾਂ ਦੀ ਜੀਵਨ-ਸ਼ੈਲੀ ਦਾ ਇਕ ਅੰਗ ਬਣ ਚੁੱਕੀ ਸੀ। ਇਹ ਆਵਾਜ਼ ਸੀ ਮਸੀਤ ਵਿਚ ਵੱਜਣ ਵਾਲੇ ਨਗਾਰੇ ਦੀ ਜਿਹੜੀ ਨਦੀ ਦੇ ਦੂਜੇ ਪਾਸੇ ਸਥਿਤ ਸੀ। ਮਸੀਤ ਦੇ ਮੁਨਾਰਿਆਂ ਤੋਂ ਗੂੰਜ਼ਦੀ ਆਵਾਜ਼ ਉਹਨਾਂ ਨੂੰ ਸਵੇਰ ਦੀ ਨਮਾਜ਼ ਪੜ੍ਹਨ ਦਾ ਸੱਦਾ ਦੇਂਦੀ ਸੀ।

ਬਾਕਰੀ ਦੇ ਦਾਦਾ ਜੀ ਹਰ ਸਵੇਰ ਨੂੰ ਇਹ ਅਜ਼ਾਨ ਸ਼ੁਗਲ ਵਿਚ ਪਿੰਡ ਵਾਲਿਆਂ ਨੂੰ ਸੁਣਾਇਆ ਕਰਦੇ ਸਨ। ਉਹਨਾਂ ਦਾ ਸੁਰ ਵਿਸ਼ਾਲ ਅਤੇ ਜਾਨਦਾਰ ਸੀ।ਉਨ੍ਹਾਂ ਦੀ ਆਵਾਜ਼ ਗਗਨ ਉਤੇ ਛਾ ਜਾਂਦੀ ਸੀ ਅਤੇ ਹਰ ਪਾਸੇ ਗੂੰਜਦੀ ਸੀ। ਉਹ ਆਪਣੇ ਕਰੱਤਵਾਂ ਪ੍ਰਤੀ ਪੂਰੇ ਜਾਗਰੂਕ ਸਨ। ਮਜਾਲ ਕੀ ਜੇ ਕਦੇ ਵੀ ਨਾਗਾ ਪੈ ਜਾਵੇ। ਪਰ ਉਸ ਖ਼ਾਸ ਸਵੇਰ ਨੂੰ ਉਨ੍ਹਾਂ ਦੀ ਆਵਾਜ਼ ਮਸੀਤ ਵਿਚੋਂ ਸੁਣਾਈ ਨਹੀਂ ਦਿੱਤੀ।

ਬਾਕਰੀ ਨੂੰ ਇਹ ਅਜੀਬ ਜਿਹਾ ਲੱਗਿਆ ਅਤੇ ਉਹ ਚਿੰਤਿਤ ਹੋ ਗਿਆ। ਆਖਰ ਕੀ ਹੋਇਆ ਹੋਵੇਗਾ। ਪਹਿਲਾਂ ਤਾਂ ਬਾਕਰੀ ਨੇ ਸੋਚਿਆ ਕਿ ਮਸੀਤ ਜਾਣ ਦੀ ਥਾਂ ਉਹ ਦਾਦਾ ਜੀ ਦੇ ਘਰ ਜਾ ਕੇ ਪਤਾ ਕਰੇ ਕਿ ਮਾਮਲਾ ਕੀ ਹੈ। ਪਰ ਪਤਾ ਨਹੀਂ ਕਿਉਂ ਉਹ ਸਰਘੀ ਵੇਲੇ ਦੀ ਨਮਾਜ਼ ਪੜ੍ਹੇ ਬਿਨਾਂ ਦਿਨ ਸ਼ੁਰੂ ਕਰਨਾ ਨਹੀਂ ਸੀ ਚਾਹੁੰਦਾ। ਉਸ ਨੇ ਇਹ ਵੀ ਸੋਚਿਆ ਕਿ ਸੰਭਵ ਹੈ ਮਸੀਤ ਵਿਚ ਕਿਸੇ ਨੂੰ ਪਤਾ ਹੋਵੇ ਕਿ ਦਾਦਾ ਜੀ ਨੂੰ ਕੀ ਹੋਇਆ।

ਮਸੀਤ ਵਿਚ ਜਾ ਕੇ ਉਸਨੇ ਦਾਦਾ ਜੀ ਨੂੰ ਹਰ ਥਾਂ ਲੱਭਿਆ ਪਰ ਉਨ੍ਹਾਂ ਦੀ

ਕੋਈ ਉਘ ਸੁਘ  ਨਾ ਮਿਲੀ। ਨਾ ਹੀ ਕਿਸੇ ਨੂੰ ਪਤਾ ਸੀ ਕਿ ਉਹ ਕਿਥੇ ਹਨ। ਮੁੰਡਾ ਇਹ ਜਾਨਣ ਲਈ ਉਤਸੁਕ ਸੀ  ਕਿ ਦਾਦਾ ਜੀ ਕਿਤੇ ਆਪਣੇ ਘਰ ਵਿਚ ਬਿਮਾਰ ਤਾਂ ਨਹੀਂ ਪਏ। ਜਦੋਂ ਨਮਾਜ਼ ਸ਼ੁਰੂ ਹੋਈ ਤਾਂ  ਉਸ ਨੇ ਆਪਣੇ ਤੌਖਲੇ ਨੂੰ ਸ਼ਾਂਤ ਕਰਨ ਦਾ ਜਤਨ ਕੀਤਾ। ਆਪਣੇ ਮਨ ਵਿਚੋਂ ਹਰ ਵਿਚਾਰ  ਨੂੰ ਬਾਹਰ ਕੱਢ ਦਿਤਾ ਤਾਂ ਜੋ ਉਹ ਸੱਚੇ ਦਿਲੋਂ ਨਮਾਜ਼ ਪੜ੍ਹ ਸਕੇ। ਫੇਰ ਵੀ ਉਸਦੀ ਚਿੰਤਾ ਮਿਟ  ਨਾ ਸਕੀ।

ਨਮਾਜ਼ ਮਗਰੋਂ ਉਹ ਦਾਦਾ ਜੀ ਦੇ ਘਰ ਵਲ ਤੁਰ ਪਿਆ। ਪਰ ਉਹ ਇਹ ਸੋਚਣ ਲੱਗਾ ਕਿ ਉਹ  ਦਾਦਾ ਜੀ ਲਈ ਕੋਈ ਤੋਹਫ਼ਾ ਕਿਉਂ ਨਾ ਲੈ ਜਾਵੇ ਅਤੇ ਕੀ ਇਹ ਢੁੱਕਵਾਂ ਸਮਾਂ ਨਹੀਂ।  ਅਖਰੋਟ ਦਾਦਾ ਜੀ ਨੂੰ ਬਹੁਤ ਪਸੰਦ ਸਨ? ਉਸ ਨੇ ਫ਼ੈਸਲਾ ਕੀਤਾ,  ਠੀਕ ਹੈ, ਪਹਿਲਾਂ ਉਹ ਦਾਦਾ ਜੀ ਲਈ ਅਖਰੋਟ ਹੀ ਲੈ ਕੇ ਜਾਵੇਗਾ।

ਸੋ ਉਹ ਸੰਰਘੀ ਵੇਲੇ ਦੀਆਂ ਧੁੰਦਾਂ ਨੂੰ ਚੀਰਦਾ ਹੋਇਆ ਤੁਰ ਪਿਆ ਅਤੇ 'ਨਟ-ਹਿਲ' ਵਲ ਵਧਦਾ  ਗਿਆ ਜਿਥੇ ਅਖਰੋਟ ਦੇ ਦਰੱਖ਼ਤ ਸਨ। ਠੰਢ ਕਾਫ਼ੀ ਪੈ ਰਹੀ ਸੀ ਪਰ ਉਸਨੇ ਮਸੀਤ ਜਾਣ  ਲੱਗਿਆਂ ਗਰਮ ਕੋਟ ਪਹਿਨ ਲਿਆ ਸੀ ਅਤੇ ਹੁਣ ਪਹਾੜਾਂ ਵਿਚੋਂ ਲੰਘਦੇ ਹੋਏ  ਉਸ ਨੇ ਇਸ ਦੇ ਬਟਨ ਬੰਦ ਕਰ ਲਏ ਸਨ।

ਤੁਰੇ ਜਾਂਦੇ ਉਸ ਨੇ ਸੋਚਿਆ ਕਿ ਜੇਕਰ ਉਹ 'ਨਟ-ਹਿਲ' ਤੋਂ ਢੇਰ ਸਾਰੇ ਅਖਰੋਟ ਇਕੱਠੇ ਕਰਕੇ ਲੈ  ਜਾਵੇ ਤਾਂ ਉਸਦੇ ਦਾਦਾ ਜੀ ਨੂੰ ਕਿੰਨੀ ਆਨੰਦਮਈ ਹੈਰਾਨੀ ਹੋਵੇਗੀ। ਅਖਰੋਟ ਦੇ ਛਿਲੜ ਬਹੁਤ ਹੀ  ਸਖਤ ਸਨ ਅਤੇ ਦਾਦਾ ਜੀ ਅੰਦਰਲੀ ਗਿਰੀ ਖਾਣ ਮਗਰੋਂ ਛਿਲੜ ਨੂੰ ਵੀ ਕੰਮ ਲਿਆ ਸਕਦੇ ਸਨ। ਉਨ੍ਹਾਂ ਤੋਂ ਸੁੰਦਰ ਮੁੰਦਰੀਆਂ ਘੜਨ ਵਿਚ ਉਹ ਨਿਪੁੰਨ ਸਨ। ਜੀ ਹਾਂ, ਦਾਦਾ ਜੀ  ਦੀਆਂ ਤਰਾਸ਼ੀਆਂ ਹੋਈਆਂ ਮੁੰਦਰੀਆਂ ਨੇੜੇ ਦੇ ਕਈ ਪਿੰਡਾਂ ਵਿਚ ਮਸ਼ਹੂਰ ਸਨ। ਇਨ੍ਹਾਂ ਮੁੰਦਰੀਆਂ  ਨੂੰ ਸੌਖਿਆਂ ਹੀ ਪੰਜਾਹ ਰੁਪਏ ਪ੍ਰਤੀ ਮੁੰਦਰੀ ਦੇ ਹਿਸਾਬ ਨਾਲ ਵੇਚਿਆ ਜਾ ਸਕਦਾ ਸੀ। ਜੇਕਰ  ਉਹ ਐਨੇ ਅਖਰੋਟ ਕੱਠੇ ਕਰ ਲਵੇ ਜਿਨ੍ਹਾਂ ਵਿਚੋਂ ਸੌ ਮੁੰਦਰੀਆਂ ਬਣ ਸਕਣ ਤਾਂ ਜ਼ਰਾ ਸੋਚੋ ਦਾਦਾ  ਜੀ ਨੂੰ ਕਿੰਨੀ ਖੁੱਟੀ ਹੋ ਜਾਵੇਗੀ ਅਤੇ ਨਿਸ਼ਚੇ ਹੀ ਉਹ ਇੰਨੇ ਪ੍ਰਸੰਨ ਹੋ ਜਾਣਗੇ ਕਿ ਉੱਕਾ  ਬਿਮਾਰ ਨਹੀਂ ਰਹਿਣਗੇ। ਚਲੋ ਦੇਖੋ, ਬਾਕਰੀ ਨੇ ਮਨ ਵਿਚ ਕਿਹਾ ਜੇ ਮੈਂ ਪੰਜਾਹ ਰੁਪਏ ਨੂੰ ਸੌ  ਮੁੰਦਰੀਆਂ ਨਾਲ ਜ਼ਰਬ ਦੇਵਾਂ ਤਾਂ ਕਿੰਨੇ ਰੁਪਏ ਬਣਨਗੇ? ਉਸ ਨੇ ਆਪਣੀਆਂ ਉਂਗਲਾਂ ਉਤੇ ਹਿਸਾਬ  ਕਰਨ ਦੀ ਕੋਸ਼ਿਸ਼ ਕੀਤੀ ਪਰ



ਪਤਾ ਨਹੀਂ ਕਿਉਂ ਉਹ ਜਵਾਬ ਨਾ ਦੇ ਸਕਿਆ। ਆਖਰ ਉਹ ਸਕੂਲ ਵਿਚ ਕੇਵਲ ਤੀਜੀ ਸ਼੍ਰੇਣੀ ਵਿਚ ਤਾਂ ਪੜ੍ਹਦਾ ਸੀ। ਖ਼ੈਰ, ਕੁਝ ਵੀ ਹੋਵੇ, ਦਾਦਾ ਜੀ ਖ਼ੁਸ਼ ਜ਼ਰੂਰ ਹੋਣਗੇ, ਉਸਨੇ ਸੋਚਿਆ।

ਬਾਕਰੀ ਗੀਤ ਗੁਣਗੁਣਾਉਣ ਲਗਾ। ਫਿਰ ਅਚਨਚੇਤ ਉਹ ਰੁਕ ਗਿਆ। ਮੰਨ ਲਓ ਪਿੰਡ ਦੇ ਦੂਜੇ ਮੁੰਡੇ ਪਹਿਲਾਂ ਹੀ 'ਨਟ-ਹਿਲ' ਪੁਜ ਚੁੱਕੇ ਹੋਣ ਅਤੇ ਰਾਤ ਨੂੰ ਥੱਲੇ ਡਿੱਗਣ ਵਾਲੇ ਸਾਰੇ ਅਖਰੋਟ ਬਟੋਰ ਚੁਕੇ ਹੋਣ ਤਾਂ। ਇਹ ਸੋਚ ਕੇ ਉਹ ਹੋਰ ਵੀ ਛੇਤੀ ਛੇਤੀ ਤੁਰਨ ਲੱਗਾ। ਜਦੋਂ ਉਹ ਤੜਕੇ ਹੀ 'ਨਟ-ਹਿਲ' ਦੇ ਹੇਠਲੇ ਹਿੱਸੇ ਵਿਚ ਪੁੱਜਿਆ ਤਾਂ ਸੂਰਜ ਦਿਸਹੱਦੇ (ਜਿਥੇ ਧਰਤੀ ਤੇ ਆਕਾਸ਼ ਮਿਲਦੇ ਦਿਖਾਈ ਦੇਣ) ਉਤੇ ਆਕਾਸ਼ ਨੂੰ ਸੁੰਦਰ ਲਾਲ ਰੰਗ ਵਿਚ ਰੰਗ ਰਿਹਾ ਸੀ। ਉਹ ਤੇਜ਼ੀ ਨਾਲ ਨੱਸਦਾ ਹੋਇਆ ਚੜ੍ਹਾਈ ਚੜ੍ਹਨ ਲਗਾ। ਉਹ ਉਨ੍ਹਾਂ

ਚਮਗਿਦੜਾਂ ਨੂੰ ਦੇਖ ਰਿਹਾ ਸੀ ਜੋ ਦਿਨ ਭਰ ਸੌਣ ਲਈ ਆਪਣੇ ਆਪਣੇ ਆਲ੍ਹਣਿਆਂ ਵਲ ਉੱਡੇ ਜਾ ਰਹੇ ਸਨ। ਪਹਾੜ ਦੀ ਟੀਸੀ ਉਤੇ ਪੁਜ ਕੇ ਉਹ ਸਾਹ ਲੈਣ ਲਗਾ। ਉਸ ਨੂੰ ਇਹ ਦੇਖ ਕੇ ਪ੍ਰਸੰਨਤਾ ਹੋਈ ਕਿ ਉਥੇ ਪੁਜਣ ਵਾਲਾ ਉਹ ਪਹਿਲਾ ਮੁੰਡਾ ਸੀ। ਦੂਜੇ ਮੁੰਡਿਆਂ ਦਾ ਉੱਥੇ ਨਾਂ ਨਿਸ਼ਾਨ ਨਹੀਂ ਸੀ। ਅਖਰੋਟਾਂ ਦੇ ਰੁੱਖਾਂ ਦੇ ਸਮੂਹ ਵਿਚਕਾਰ ਧਰਤੀ ਅਖਰੋਟਾਂ ਨਾਲ ਭਰ ਗਈ ਸੀ। ਪਿਛਲੀ ਰਾਤ ਤੇਜ਼ ਹਵਾ ਚਲੀ ਸੀ ਅਤੇ ਆਮ ਦਿਨਾਂ ਨਾਲੋਂ ਕਿਤੇ ਵੱਧ ਅਖਰੋਟ ਥੱਲੇ ਡਿੱਗ ਗਏ ਸਨ। ਖੇੜੇ ਵਿਚ ਗਾਉਂਦਾ ਹੋਇਆ ਬਾਕਰੀ ਅਖਰੋਟ ਸਮੇਟਣ ਲੱਗਾ। ਉਹ ਆਪਣੇ ਕੋਟ ਦੀਆਂ ਜੇਬਾਂ ਨੂੰ ਅਖਰੋਟ ਸਾਂਭਣ ਲਈ ਵਰਤਿਆ ਕਰਦਾ ਸੀ। ਇਹ ਉਸਦਾ ਸਭ ਤੋਂ ਵਧੀਆ ਸਾਥੀ ਸੀ। ਪਰ ਉਸ ਨੇ ਸੋਚਿਆ ਕਿ ਉਹ ਘਰ ਜਾ ਕੇ ਇਸ ਨੂੰ ਚੰਗੀ ਤਰ੍ਹਾਂ ਧੋ ਲਵੇਗਾ।

ਅਚਾਨਕ ਉਸ ਨੇ ਕੁਝ ਆਵਾਜ਼ਾਂ ਸੁਣੀਆ। ਕੋਈ ਪਹਾੜ ਦੇ ਉੱਪਰ ਚੜ੍ਹ ਰਿਹਾ ਸੀ। ਉਸਨੇ ਸੋਚਿਆ ਪਿੰਡ ਦੇ ਦੂਜੇ ਮੁੰਡੇ ਹੋਣਗੇ। ਅਤੇ ਜੇਕਰ ਉਨ੍ਹਾਂ ਨੂੰ ਪਤਾ ਚਲ ਗਿਆ ਕਿ ਮੈਂ ਉਨ੍ਹਾਂ ਨੂੰ ਸੱਦਾ ਦਿੱਤੇ ਬਿਨਾਂ ਇਕੱਲਾ ਹੀ ਇਥੇ ਚਲਾ ਆਇਆ ਅਤੇ ਸਾਰੇ ਅਖਰੋਟ ਇਕੱਠੇ ਕਰ ਚੁਕਾ ਹਾਂ ਤਾਂ ਉਹ ਨਰਾਜ਼ ਹੋਣਗੇ ਅਤੇ ਸ਼ਾਇਦ ਮੈਥੋਂ ਸਾਰੇ ਅਖਰੋਟ ਵੀ ਖੋਹ ਲੈਣ। ਅਤੇ ਇਹ ਮੇਰਾ ਸੁਭਾਗ ਹੋਵੇਗਾ ਜੇ ਉਹ ਮੇਰੀ ਪਿਟਾਈ ਨਾ ਕਰਨ।

ਬਚਾਉ ਦਾ ਇਕੋ-ਇਕ ਸਾਧਨ ਇਹ ਸੀ ਕਿ ਇਸ ਤੋਂ ਪਹਿਲਾਂ ਕਿ ਮੁੰਡੇ ਉਸ ਨੂੰ ਦੇਖ ਲੈਣ ਉਹ ਲੁਕ ਜਾਵੇ। ਸੋ ਉਹ ਨੱਸ ਕੇ ਝਾੜੀ ਦੇ ਇਕ ਬੰਨੇ ਗਿਆ ਅਤੇ ਬਾਹਾਂ ਦੇ ਭਾਰ ਤੁਰਦਾ ਹੋਇਆ ਝਾੜੀਆਂ ਦੀ ਓਟ ਵਿਚ ਪੁੱਜ ਗਿਆ ਅਤੇ ਆਪਣੇ ਆਪ ਨੂੰ ਵੱਧ ਤੋਂ ਵੱਧ ਲੁਕਾ ਲਿਆ। ਉਹ ਝਾੜੀਆਂ ਵਿਚ ਬੈਠਾ ਅਰਦਾਸ ਕਰ ਰਿਹਾ ਸੀ ਕਿ ਉਹ ਉਸਨੂੰ ਨਾ ਦੇਖ ਸਕਣ। ਉਹ ਇੰਨਾ ਚੁਪਚਾਪ ਬੈਠਾ ਸੀ ਕਿ ਸਾਹ ਵੀ ਨਹੀਂ ਸੀ ਲੈ ਰਿਹਾ। ਛੇਤੀ ਹੀ ਉਸ ਨੂੰ ਪੰਜ ਮੁੰਡੇ ਪਹਾੜ ਦੀ ਟੀਸੀ ਉਤੇ ਚੜ੍ਹਦੇ ਦਿੱਸੇ। ਸਾਰੇ ਉਸ ਤੋਂ ਉਮਰ ਵਿਚ ਵੱਡੇ ਸਨ।

ਉਹ ਮੁੰਡੇ ਕੁੰਜ ਦੇ ਇਕ ਕੋਨੇ ਤੇ ਰੁਕੇ ਅਤੇ ਚੁਫੇਰੇ ਨਿਗਾਹ ਮਾਰੀ ਅਤੇ ਹੱਕੇ ਬੱਕੇ ਰਹਿ ਗਏ। "ਸਾਨੂੰ ਆਉਣ ਵਿਚ ਬਹੁਤ ਦੇਰ ਹੋ ਗਈ" ਉਨ੍ਹਾਂ ਵਿਚੋਂ ਇਕ ਨੇ ਨਿਰਾਸ਼ਾ ਭਰੀ ਆਵਾਜ਼ ਵਿਚ ਕਿਹਾ।

'ਜ਼ਮੀਨ ਉਤੇ ਇਕ ਵੀ ਤਾਂ ਅਖਰੋਟ ਨਹੀਂ ਦਿਸਦਾ' ਦੂਜੇ ਨੇ ਕਿਹਾ।

'ਮੰਦੇ ਭਾਗ ਸਾਡੇ" ਤੀਜਾ ਬੋਲਿਆ "ਅਤੇ ਇੰਨਾ ਪੈਂਡਾ ਕਰਨ ਮਗਰੋਂ?"

"ਕੋਈ ਬੰਦਾ ਕਾਫੀ ਦੇਰ ਪਹਿਲਾਂ ਇਥੇ ਆ ਪੁੱਜਾ" ਸਭ ਤੋਂ ਲਵੇ ਮੁੰਡੇ ਨੇ ਕਿਹਾ।

ਲੱਗਭਗ ਇਕੋ ਆਵਾਜ਼ ਵਿਚ ਸਾਰੇ ਮੁੰਡੇ ਪੁਕਾਰ ਉਠੇ. "ਬਾਕਰੀ ਉਹੀਓ ਹੋ

ਸਕਦਾ ਹੈ।'' ਅਤੇ ਇਕ ਮੁੰਡੇ ਨੇ ਕਿਹਾ, ''ਮਸੀਤ ਵਿਚ ਜਾਣ ਲਈ ਉਹ ਸਰਘੀ ਵੇਲੇ ਤੋਂ ਪਹਿਲਾਂ ਹੀ ਜਾਗ ਪੈਂਦਾ ਹੈ।''

ਝਾੜੀਆਂ ਵਿਚ ਆਪਣੇ ਲੁਕਣ ਦੇ ਠਿਕਾਣੇ ਤੋਂ ਇਹ ਸਭ ਕੁਝ ਸੁਣ ਕੇ ਬਾਕਰੀ ਹੋਰ ਵੀ ਭੈ-ਭੀਤ ਹੋ ਗਿਆ ਅਤੇ ਅਰਦਾਸ ਕਰਨ ਲਗਾ।

''ਉਧਰ ਦੇਖੋ।'' ਇਕ ਮੁੰਡੇ ਨੇ ਇਕ ਰੁੱਖ ਥੱਲੇ ਤੇਲ ਨਾਲ ਭਿੱਜੀ ਘਾਹ ਵਲ ਇਸ਼ਾਰਾ ਕਰਕੇ ਹੋਏ ਕਿਹਾ, ''ਇਥੇ ਉਸ ਦੇ ਪੈਰਾਂ ਦੇ ਨਿਸ਼ਾਨ ਹਾਲੇ ਤੀਕ ਉਘੜੇ ਹੋਏ ਹਨ। ਉਹ ਹੁਣੇ ਹੁਣੇ ਸਾਰੇ ਅਖਰੋਟ ਲੈ ਕੇ ਗਿਆ ਹੋਣਾ ਹੈ''।

ਦੂਜੇ ਮੁੰਡੇ ਨੇ ਕਿਹਾ, ''ਚਲੋ, ਛੇਤੀ ਕਰੋ। ਜੇ ਅਸੀਂ ਫੁਰਤੀ ਦਿਖਾਈ ਤਾਂ ਅਸੀਂ ਉਸ ਨੂੰ ਫੜ ਕੇ ਸਾਰੇ ਅਖਰੋਟ ਉਸ ਕੋਲੋਂ ਖੋਹ ਸਕਦੇ ਹਾਂ।''

ਸਭ ਤੋਂ ਵੱਡਾ ਮੁੰਡਾ ਰਾਮ ਜ਼ਮੀਨ ਵਲ ਟਿਕਟਿਕੀ ਲਗਾ ਕੇ ਵੇਖ ਰਿਹਾ ਸੀ। ਨਹੀਂ ਇਹ ਠੀਕ ਨਹੀਂ ਹੋਵੇਗਾ। ਇਹ ਤਾਂ ਹੱਕ-ਨਿਆਂ ਵਾਲੀ ਗੱਲ ਨਹੀਂ





ਹੋਵੇਗੀ। ਆਖ਼ਰ ਉਹ ਮਸੀਤ ਜਾਣ ਲਈ ਤੜਕੇ ਉਠ ਕੇ ਸਾਥੋਂ ਪਹਿਲਾਂ ਇਥੇ ਪੁੱਜਾ ਜਦੋਂ ਹਾਲੇ ਅਸੀਂ ਆਪਣੇ ਬਿਸਤਰੇ ਵਿਚ ਆਰਾਮ ਨਾਲ ਸੁੱਤੇ ਪਏ ਸਾਂ। ਹਾਂ ਬਈ। ਮੈਂ ਤਾਂ ਕਹਿੰਦਾ ਹਾਂ ਕਿ ਉਹ ਅਖਰੋਟਾਂ ਦਾ ਪੂਰਾ ਹੱਕਦਾਰ ਹੈ। ਉਸਦੇ ਅਖਰੋਟ ਖੋਹਣ ਨਾਲੋਂ ਤਾਂ ਸਾਨੂੰ ਚਾਹੀਦਾ ਹੈ ਕਿ ਅਸਾਂ ਵੀ ਸਵੇਰਸਾਰ ਉਠਿਆ ਕਰੀਏ ਅਤੇ ਸਾਨੂੰ ਸਰਘੀ ਵੇਲੇ ਮਸੀਤ ਵੀ ਜਾਣਾ ਚਾਹੀਦਾ ਹੈ।

ਦੂਜੇ ਮੁੰਡੇ ਸ਼ਰਮਿੰਦਗੀ ਨਾਲ ਉਸ ਵਲ ਤੱਕਣ ਲੱਗੇ। ਨਿਸ਼ਚੇ ਹੀ ਉਹ ਜਾਣਦੇ ਸਨ ਕਿ ਉਸਨੇ ਸੱਚੀ ਗੱਲ ਆਖੀ ਸੀ। ਜੇ ਉਹ ਇੰਨੇ ਆਲਸੀ ਨਾ ਹੁੰਦੇ ਤਾਂ ਉਨ੍ਹਾਂ ਕੋਲ ਆਪਣੇ ਅਖਰੋਟ ਹੁੰਦੇ। ਇਕ ਦੂਜੇ ਨੂੰ ਕੁਝ ਨਾ ਕਹਿੰਦੇ ਹੋਏ ਅਤੇ ਹੌਲੇ ਹੌਲੇ ਪਹਾੜੋਂ ਉਤਰਦੇ ਉਹ ਮੁੜ ਪਏ।

ਝਾੜੀਆਂ ਵਿਚੋਂ ਇਹ ਸਭ ਕੁਝ ਦੇਖ ਕੇ ਬਾਕਰੀ ਬਹੁਤ ਪ੍ਰਭਾਵਿਤ ਹੋਇਆ। ਉਸ ਨੇ ਸ਼ੁਕਰ ਮਨਾਇਆ ਕਿ ਉਸਦੀ ਅਰਦਾਸ ਕਬੂਲ ਹੋਈ ਅਤੇ ਮੁੰਡਿਆਂ ਨੇ ਉਸ ਨੂੰ ਨਹੀਂ ਦੇਖਿਆ ਅਤੇ ਮੁੰਡਿਆਂ ਦੇ ਚਿਹਰਿਆਂ ਉਤੇ ਛਾਈ ਉਦਾਸੀ ਨੂੰ ਦੇਖ ਕੇ ਉਸ ਨੂੰ ਤਰਸ ਵੀ ਆਇਆ। ਅਚਾਨਕ ਉਹ ਉਠ ਖਲੋਤਾ ਅਤੇ ਇਕ ਚਾਂਗਰ ਮਾਰ ਕੇ ਮੁੰਡਿਆਂ ਦੇ ਮਗਰ ਨੱਸਿਆ।

ਉਨ੍ਹਾਂ ਕੋਲ ਪੁੱਜ ਕੇ ਬਾਕਰੀ ਨੇ ਕਿਹਾ, ''ਮੈਨੂੰ ਅਫਸੋਸ ਹੈ ਕਿ ਮੈਂ ਸਾਰੇ ਅਖਰੋਟ ਇਕੱਠੇ ਕਰ ਲਏ। ਇਹ ਲਓ, ਮੇਰੇ ਨਾਲ ਅਖਰੋਟ ਵੰਡ ਲਓ। ਆਖ਼ਰ ਆਪਾਂ ਸਾਰੇ ਚੰਗੇ ਮਿੱਤਰ ਹਾਂ ਅਤੇ ਸਾਨੂੰ ਹਰ ਚੀਜ਼ ਨੂੰ ਵੰਡ ਕੇ ਖਾਣਾ ਚਾਹੀਦਾ ਹੈ।''

ਪੰਜੇ ਮੁੰਡਿਆਂ ਨੇ ਪਹਿਲਾਂ ਬਾਕਰੀ ਵਲ ਤੱਕਿਆ ਅਤੇ ਫੇਰ ਇਕ ਦੂਜੇ

ਵਲ। ਆਖ਼ਰ ਸਭ ਤੋਂ ਵੱਡੇ ਮੁੰਡੇ ਨੇ ਕਿਹਾ, "ਨਹੀਂ, ਧੰਨਵਾਦ ਬਾਕਰੀ। ਇਹ ਸਾਰੇ ਅਖਰੋਟ ਤੇਰੇ ਹਨ ਕਿਉਂ ਜੋ ਤੂੰ ਸਭ ਤੋਂ ਪਹਿਲਾਂ ਜਾਗਿਆ ਅਤੇ ਇਥੇ ਆ ਕੇ ਅਖਰੋਟ ਇਕੱਠੇ ਕੀਤੇ।"

"ਪਾਗਲ ਨਾ ਬਣੋ" ਬਾਕਰੀ ਨੇ ਉਸ ਮੁੰਡੇ ਦਾ ਹੱਥ ਫੜ ਕੇ ਕਿਹਾ, "ਮੈਂ ਸਚਮੁਚ ਤੁਹਾਨੂੰ ਇਹ ਅਖਰੋਟ ਦੇਣਾ ਚਾਹੁੰਦਾ ਹਾਂ। ਮੈਂ ਇਹ ਅਖਰੋਟ ਆਪਣੇ ਦਾਦਾ ਜੀ ਲਈ ਲੈ ਜਾ ਰਿਹਾ ਸਾਂ ਕਿਉਂਜੋ ਇਸ ਸਵੇਰ ਉਨ੍ਹਾਂ ਨੇ ਅਜ਼ਾਨ ਨਹੀਂ ਦਿਤੀ ਅਤੇ ਮੈਨੂੰ ਡਰ ਸੀ ਕਿਤੇ ਉਹ ਬਿਮਾਰ ਨਾ ਹੋਵਣ। ਪਰ ਇਨ੍ਹਾਂ ਵਿਚੋਂ ਕੇਵਲ ਮੇਰੇ ਹਿੱਸੇ ਦੇ ਅਖਰੋਟ ਲੈ ਕੇ ਦਾਦਾ ਜੀ ਨੂੰ ਖ਼ੁਸ਼ੀ ਹੋਵੇਗੀ।"

"ਹਾਂ" ਇਕ ਮੁੰਡੇ ਨੇ ਕਿਹਾ, "ਅੱਜ ਸਵੇਰੇ ਮੈਂ ਉਨ੍ਹਾਂ ਨੂੰ ਇਕ ਗੁਆਂਢੀ ਨਾਲ ਗੱਲਾਂ ਕਰਦੇ ਸੁਣਿਆ ਸੀ ਅਤੇ ਇਹ ਕਹਿੰਦੇ ਵੀ ਸੁਣਿਆ ਸੀ ਕਿ ਉਨ੍ਹਾਂ ਨੂੰ ਠੰਢ ਲਗ ਗਈ ਹੈ। ਪਰ ਥੋੜ੍ਹੇ ਕੁ ਦਿਨਾਂ ਤੱਕ ਉਹ ਫਿਰ ਮਸੀਤ ਜਾਣ ਲਗਣਗੇ।"

"ਚੰਗਾ ਫੇਰ ਆਪਾਂ ਇੰਜ ਕਰਦੇ ਹਾਂ" ਸਭ ਤੋਂ ਵੱਡੇ ਮੁੰਡੇ ਨੇ ਕਿਹਾ, "ਬਾਕਰੀ ਸਾਡੇ ਨਾਲ ਆਪਣੇ ਅਖਰੋਟ ਵੰਡ ਲਵੇਗਾ ਅਤੇ ਫੇਰ ਅਸੀਂ ਇਹ ਬਾਕਰੀ ਦੇ ਦਾਦਾ ਜੀ ਨੂੰ ਪੇਸ਼ ਕਰ ਦਿਆਂਗੇ ਅਤੇ ਉਹ ਛੇਤੀ ਹੀ ਤੰਦਰੁਸਤ ਹੋ ਜਾਣਗੇ। ਉਹ ਜਦ ਠੀਕ ਹੋਣਗੇ ਤਾਂ ਅਸੀਂ ਉਨ੍ਹਾਂ ਦੀ ਬੁਲੰਦ ਆਵਾਜ਼ ਵਿਚ ਅਜ਼ਾਨ ਫਿਰ ਸੁਣ ਸਕਾਂਗੇ।

ਸੋ ਇੰਜ ਹੋਇਆ ਫ਼ੈਸਲਾ। ਆਕਾਸ਼ ਸਾਫ਼ ਤੇ ਮੌਸਮ ਸੁਹਾਉਣਾ ਸੀ। ਮੁੰਡਿਆਂ ਨੇ ਇਕ ਦੂਜੇ ਦੇ ਦੁਆਲੇ ਬਾਹਾਂ ਪਾਈਆਂ ਅਤੇ ਧੁੱਪ ਵਿਚ ਪਹਾੜੋਂ ਥੱਲੇ ਉਤਰਨ ਲਗੇ। ਉਹ ਖ਼ੁਸ਼ੀ ਭਰੇ ਗੀਤ ਗਾ ਰਹੇ ਸਨ ਅਤੇ ਬਾਕਰੀ ਦੇ ਦਾਦਾ ਜੀ ਦੇ ਘਰ ਪੁਜਣ ਲਈ ਕਾਹਲੇ ਸਨ।

**ਚਿੱਤਰਕਾਰ — ਉਸਮਾਨ ਏਫਿੰਦੀ**



ਈਰਾਨ

# ਕਵੀ ਅਤੇ ਸੂਰਜ

## ਸਾਈਰਸ ਤਹਿਬਾਜ਼

**(ਲੇਖਕ ਦਾ ਨੋਟ : ਇਸ ਕਹਾਣੀ ਦੇ ਅੰਤ ਵਿਚ ਦਿਤੀ ਗਈ ਕਵਿਤਾ ਅਜੋਕੀ ਈਰਾਨੀ ਕਵਿਤਾ ਦੇ ਮੋਢੀ ਨੀਂਮਾ ਯੂਸ਼ੀਜ਼ ਦੀ ਹੈ।)**

ਉਸ ਮੁੰਡੇ ਨੂੰ ਸੂਰਜ ਬਹੁਤ ਪਸੰਦ ਸੀ। ਉਹ ਸੂਰਜ ਨੂੰ ਸਭ ਵਸਤੂਆਂ ਤੋਂ ਵੱਧ ਪਸੰਦ ਕਰਦਾ ਸੀ। ਉਹ ਸੂਰਜ ਦੀ ਰੋਸ਼ਨੀ ਵਿਚ ਦੇਖ, ਸੁਣ ਅਤੇ ਗਾ ਸਕਦਾ ਸੀ।

ਜਦੋਂ ਸੂਰਜ ਚਮਕਦਾ ਉਸ ਦਾ ਘਰ ਸੁੰਦਰ ਬਣ ਜਾਂਦਾ ਸੀ। ਪਾਣੀ ਨੀਲਾ ਹੋ ਜਾਂਦਾ ਸੀ। ਦਰੱਖ਼ਤਾਂ ਤੇ ਹਰਿਆਲੀ ਛਾ ਜਾਂਦੀ। ਚਟਾਨਾਂ ਤੇ ਸਫੇਦੀ ਆ ਜਾਂਦੀ। ਹਰ ਚੀਜ਼ ਦਾ ਆਪਣਾ ਰੰਗ ਹੁੰਦਾ ਸੀ। ਹਰ ਚੀਜ਼ ਸੂਰਜ ਦੇ ਚਾਨਣ ਵਿਚ ਜਾਗ ਉਠਦੀ ਸੀ।

ਉਸ ਦਾ ਮਿੱਤਰ ਪਾਲਤੂ ਕੁੱਕੜ ਬਾਂਗ ਦਿੰਦਾ ਤਾਂ ਸਾਰੇ ਲੋਕ, ਭੇਡਾਂ ਅਤੇ ਪੰਛੀ ਬਾਂਗ ਸੁਣ ਕੇ ਜਾਗ ਉਠਦੇ ਸਨ। ਉਸ ਦਾ ਦੂਜਾ ਦੋਸਤ ਖ਼ਰਗੋਸ਼ ਵੀ ਬਾਂਗ ਸੁਣ ਕੇ ਘਰੋਂ ਜੰਗਲ ਵਲ ਜਾਂਦਾ ਅਤੇ ਆਪਣੇ ਲੰਮੇ, ਚਿੱਟੇ ਕੰਨ ਹਿਲਾਉਂਦਾ। ਮੁੰਡਾ ਉਸ ਦੇ ਅੱਗੇ-ਅੱਗੇ ਨੱਸਦਾ ਸੀ ਅਤੇ ਉਸ ਨੂੰ ਖੁਸ਼ ਹੋ ਕੇ ਦੇਖਦਾ ਸੀ। ਕਦੇ ਕਦੇ ਰੁਕ ਕੇ ਉਸ ਦੀ ਨਿੱਘੀ ਪਿੱਠ ਨੂੰ ਪਲੋਸ ਵੀ ਲੈਂਦਾ ਸੀ।

ਉਸ ਮੁੰਡੇ ਨੂੰ ਪੰਛੀ ਪਸੰਦ ਸਨ। ਉਹ ਉਨ੍ਹਾਂ ਦੇ ਚਹਿਚਹਾਉਂਦੇ ਗੀਤਾਂ ਨੂੰ ਪਸੰਦ ਕਰਦਾ ਸੀ। ਉਹ ਉਨ੍ਹਾਂ ਨੂੰ ਉੱਡਦੇ ਦੇਖ ਕੇ ਪ੍ਰਸੰਨ ਹੁੰਦਾ ਸੀ। ਉਨ੍ਹਾਂ ਦੇ ਧੁੱਪ ਵਿਚ ਲਿਸ਼ਕਦੇ ਖੰਭਾਂ ਨੂੰ ਚਾਅ ਨਾਲ ਤੱਕਦਾ ਸੀ।

ਪਰ ਸਭ ਤੋਂ ਵੱਧ ਉਹ ਸੂਰਜ ਨੂੰ ਪਸੰਦ ਕਰਦਾ ਸੀ। ਜਦੋਂ ਸੂਰਜ ਛੁੱਪ ਜਾਂਦਾ ਤਾਂ ਪਾਲਤੂ ਕੁੱਕੜ ਆਪਣੇ ਮੁਰਗੀਖਾਨੇ ਵਿਚ ਮੁੜ ਜਾਂਦਾ ਅਤੇ ਖ਼ਰਗੋਸ਼ ਆਪਣੇ ਲੰਮੇ ਕੰਨਾਂ ਨੂੰ ਵਲ੍ਹੇਟ ਕੇ ਅੱਖਾਂ ਮੀਟ ਲੈਂਦਾ ਸੀ। ਰਾਤ ਨੂੰ ਸ਼ਿਕਾਰ ਕਰਨ ਵਾਲੇ ਸ਼ਿਕਾਰੀ ਗੇੜੇ ਮਾਰਨ ਲਗਦੇ, ਅਤੇ ਦੂਜੇ ਪੰਛੀ ਡਰ ਦੇ ਮਾਰੇ ਗਾਉਣਾ ਬੰਦ ਕਰ ਦਿੰਦੇ।

ਜਦੋਂ ਸੂਰਜ ਛੁਪ ਜਾਂਦਾ ਤਾਂ ਹਨੇਰਾ ਛਾ ਜਾਂਦਾ ਅਤੇ ਧਰਤੀ ਤੇ ਕਾਲਿਮਾ ਛਾ ਜਾਂਦੀ। ਹਰ ਚੀਜ਼ ਕਾਲੀ ਸਿਆਹ ਹੋ ਜਾਂਦੀ।

ਉਸ ਮੁੰਡੇ ਨੂੰ ਹਨੇਰਾ ਪਸੰਦ ਨਹੀਂ ਸੀ। ਹਨੇਰੇ ਵਿਚ ਉਸ ਨੂੰ ਰੰਗ ਨਹੀਂ ਸੀ ਦਿਸਦੇ ਅਤੇ ਉਸ ਦੇ ਕੰਨ ਕੋਈ ਗਾਣਾ ਨਹੀਂ ਸੀ ਸੁਣ ਸਕਦੇ। ਇਸ ਲਈ ਉਹ ਵੀ ਸੌਂ ਜਾਂਦਾ ਸੀ।

ਇਕ ਰਾਤ ਉਸ ਨੂੰ ਸੁਪਨਾ ਆਇਆ ਕਿ ਉਹ ਵੱਡਾ ਹੋ ਗਿਆ ਹੈ ਅਤੇ ਉੱਚੇ ਪਹਾੜਾਂ ਉਤੇ ਚੜ੍ਹ ਸਕਦਾ ਹੈ। ਸੋ ਉਸ ਨੇ ਫ਼ੈਸਲਾ ਕੀਤਾ ਕਿ ਉਹ ਸਭ ਤੋਂ ਨੇੜੇ ਦੇ ਪਹਾੜਾਂ ਉਤੇ ਚੜ੍ਹੇਗਾ ਅਤੇ ਸੂਰਜ ਨੂੰ ਆਪਣੇ ਹੱਥਾਂ ਵਿਚ ਫੜ ਲਵੇਗਾ। ਉਸ ਨੂੰ ਆਪਣੇ ਘਰ ਲੈ ਜਾਵੇਗਾ। ਇਸ ਤਰ੍ਹਾਂ ਫੇਰ ਹਨੇਰਾ ਕਦੇ ਨਹੀਂ ਹੋਵੇਗਾ।

ਅਗਲੇ ਦਿਨ ਤੜਕੇ ਪਾਲਤੂ ਕੁੱਕੜ ਬਾਂਗ ਦੇ ਰਿਹਾ ਸੀ ਜਦੋਂ ਉਹ ਮੁੰਡਾ ਬਾਹਰ ਨੱਸ ਗਿਆ। ਖ਼ਰਗੋਸ਼ ਨੇ ਜਦ ਆਪਣੀਆਂ ਅੱਖਾਂ ਖੋਲ੍ਹੀਆਂ ਤਾਂ ਮੁੰਡਾ ਜਾ ਚੁੱਕਾ ਸੀ।

''ਮੈਨੂੰ ਨਹੀਂ ਪਤਾ ਉਹ ਕਿਥੇ ਜਾ ਰਿਹਾ ਹੈ'' ਕੁੱਕੜ ਨੇ ਖ਼ਰਗੋਸ਼ ਨੂੰ ਕਿਹਾ ''ਪਰ ਸਾਹਮਣੇ ਵਾਲੇ ਰਾਹ ਗਿਆ ਹੈ'' ਅਤੇ ਉਸ ਨੇ ਉਸ ਪਗਡੰਡੀ ਵਲ ਸੰਕੇਤ ਕੀਤਾ ਜਿਹੜੀ ਪਹਾੜਾਂ ਵਲ ਜਾ ਰਹੀ ਸੀ।

ਖ਼ਰਗੋਸ਼ ਨੇ ਕਿਹਾ ''ਕਿਉਂ ਨਾ ਆਪਾਂ ਵੀ ਉਸਦੇ ਪਿੱਛੇ ਪਿੱਛੇ ਚਲੀਏ। ਉਸ ਨੂੰ ਇਕੱਲਾ ਨਹੀਂ ਛੱਡਣਾ ਚਾਹੀਦਾ।''

ਖ਼ਰਗੋਸ਼ ਨੱਸਦਾ ਗਿਆ। ਕੁੱਕੜ ਵੀ ਤੇਜ਼ੀ ਨਾਲ ਅੱਗੇ ਵਧਦਾ ਗਿਆ ਤਾਂ ਜੋ ਉਹ ਪਿਛਾਂਹ ਨਾ ਰਹਿ ਜਾਵੇ।

ਮੁੰਡਾ ਹਾਲੇ ਪਹਾੜਾਂ ਦੇ ਕੋਲ ਪੁਜਿਆ ਹੀ ਸੀ ਜਦੋਂ ਉਹ ਨਾਲ ਜਾ ਰਲੇ। ਆਪਣੇ ਮਿੱਤਰਾਂ ਨੂੰ ਦੇਖ ਕੇ ਮੁੰਡਾ ਪ੍ਰਸੰਨ ਹੋਇਆ ਅਤੇ ਰੁਕ ਗਿਆ। ਖ਼ਰਗੋਸ਼ ਦੇ ਨਿੱਘੇ ਵਾਲਾਂ ਉਤੇ ਹੱਥ ਫੇਰਿਆ ਅਤੇ ਕੁੱਕੜ ਨੂੰ ਹੱਥ ਨਾਲ ਇਸ਼ਾਰਾ ਕੀਤਾ।

ਮੁੰਡਾ ਖੁਸ਼ ਸੀ ਕਿ ਹੁਣ ਉਹ ਇਕੱਲਾ ਨਹੀਂ ਸੀ। ਪਹਾੜ ਉੱਚਾ ਸੀ ਅਤੇ ਮੁੰਡਾ ਤੇਜ਼ੀ ਨਾਲ ਉਪਰ ਚੜ੍ਹਨ ਲੱਗਾ। ਉਸ ਨੂੰ ਡਰ ਸੀ ਕਿਤੇ ਉਸਦੀ ਟੀਸੀ ਉਤੇ ਪੁਜਣ ਤੋਂ ਪਹਿਲਾਂ ਹੀ ਸੂਰਜ ਛੁੱਪ ਨਾ ਜਾਵੇ।

ਕੁੱਕੜ ਬਹੁਤ ਥੱਕ ਗਿਆ ਅਤੇ ਇਕ ਚਟਾਨ ਉਤੇ ਬਹਿ ਕੇ ਆਰਾਮ ਕਰਨ ਲੱਗਾ। ਪਰ ਮੁੰਡੇ ਨੇ ਮੁੜ ਕੇ ਨਹੀਂ ਤੱਕਿਆ, ਉਸਦਾ ਨਿਸ਼ਚਾ ਇੰਨਾ ਦ੍ਰਿੜ੍ਹ ਸੀ

ਕਿ ਉਹ ਰੁਕਣ ਦੀ ਗੱਲ ਸੋਚ ਵੀ ਨਹੀਂ ਸੀ ਸਕਦਾ।

ਚਿੱਟੇ ਖ਼ਰਗੋਸ਼ ਨੂੰ ਰਾਹ ਦਾ ਪਤਾ ਸੀ। ਆਪਣੀਆਂ ਤਕੜੀਆਂ ਟੰਗਾਂ ਨਾਲ ਉਹ ਉੱਚੀਆਂ ਤੋਂ ਉੱਚੀਆਂ ਚਟਾਨਾਂ ਉਤੇ ਛਾਲ ਮਾਰ ਕੇ ਚੜ੍ਹ ਸਕਦਾ ਸੀ ਅਤੇ ਕਿਸੇ ਵੀ ਉੱਚਾਈ ਉਤੇ ਅੱਪੜ ਸਕਦਾ ਸੀ। ਪਰ ਉਹ ਮੱਠੀ ਚਾਲ ਚਲਦਾ ਰਿਹਾ ਤਾਂ ਜੋ ਮੁੰਡਾ ਨਾਲ ਨਾਲ ਚਲ ਸਕੇ।

ਪਹਾੜ ਜੰਗਲਾਂ ਵਰਗਾ ਸੀ। ਕਿਤੇ ਵੱਡੀਆਂ ਚਟਾਨਾਂ ਆ ਜਾਂਦੀਆਂ ਅਤੇ ਕਿਤੇ ਉੱਚੇ ਰੁੱਖ ਸਾਮ੍ਹਣੇ ਆ ਖਲੋਂਦੇ। ਕਿਤੇ ਨਿੱਕੀਆਂ ਝਾੜੀਆਂ ਦਿਸਦੀਆਂ ਤੇ ਕਿਤੇ ਉੱਚੀ ਘਾਹ। ਕਿਤੇ ਪਾਣੀ ਦਿਸਦਾ, ਕਿਤੇ ਧਰਤੀ।

ਚੁਫੇਰੇ ਹਰਿਆਲੀ ਸੀ। ਹਲਕਾ ਹਰਾ ਰੰਗ, ਗੂੜ੍ਹਾ ਹਰਾ ਰੰਗ, ਹੀਰੇ ਵਰਗਾ ਸਬਜ਼ ਰੰਗ, ਸੱਜਰੇ ਘਾਹ ਵਰਗਾ ਹਰਾ ਅਤੇ ਮੀਂਹ ਨਾਲ ਧੁਲੇ ਹੋਏ ਪੱਤਿਆਂ ਦਾ ਹਰਾ ਰੰਗ।

ਹੋਰ ਵੀ ਕਈ ਰੰਗ ਸਨ। ਲਾਲ, ਸੰਤਰੇ-ਰੰਗਾ, ਪੀਲਾ, ਨੀਲਾ, ਵੈਗਣੀ, ਨੀਲਰੰਗਾ ਅਤੇ ਢੇਰ ਸਾਰੇ ਰੰਗਦਾਰ ਫਲ। ਛੋਟੇ ਅਤੇ ਵੱਡੇ ਰੁੱਖ, ਵਿਰਲੀਆਂ ਅਤੇ ਸੰਘਣੀਆਂ ਝਾੜੀਆਂ।

ਕਿੰਨੇ ਹੀ ਰੰਗ ਜਿਨ੍ਹਾਂ ਦੀ ਮੁੰਡੇ ਨੂੰ ਪਛਾਣ ਸੀ ਜਾਂ ਨਹੀਂ ਸੀ ਉਥੇ ਦਿਸਦੇ ਸਨ ਅਤੇ ਮੁੰਡੇ ਨੂੰ ਇਹ ਵੀ ਪਤਾ ਸੀ ਕਿ ਸੂਰਜ ਵੀ ਉਥੇ ਹੀ ਹੈ ਅਤੇ ਟੀਸੀ ਉਤੇ ਉਸਦੀ ਉਡੀਕ ਕਰ ਰਿਹਾ ਹੈ।

ਚਿੱਟਾ ਖ਼ਰਗੋਸ਼ ਅੱਗੇ ਹੀ ਅੱਗੇ ਨੱਸਦਾ ਗਿਆ। ਮੁੰਡਾ ਖ਼ਰਗੋਸ਼ ਦੀਆਂ ਛਾਲਾਂ ਦੇਖਣ ਅਤੇ ਪੰਛੀਆਂ ਦੇ ਗੀਤ ਸੁਣਨ ਵਿਚ ਇੰਨਾ ਰੁਝਿਆ ਹੋਇਆ ਸੀ ਕਿ ਉਸ ਨੂੰ ਪਤਾ ਹੀ ਨਾ ਲੱਗਿਆ ਕਿ ਉਹ ਟੀਸੀ ਉਤੇ ਪੁਜ ਗਿਆ ਹੈ। ਅਚਾਨਕ ਉਸ ਨੇ ਦੇਖਿਆ ਕਿ ਉਸ ਤੋਂ ਅੱਗੇ ਉਪਰ ਰਾਹ ਨਹੀਂ ਜਾ ਰਿਹਾ। ਅੱਗੇ ਨਾ ਕੋਈ ਝਾੜੀਆਂ ਸਨ ਅਤੇ ਨਾ ਕੋਈ ਰੁੱਖ। ਹਰ ਪਾਸੇ ਲੰਮੀ ਘਾਹ ਸੀ ਅਤੇ ਉਸਦਾ ਮਿੱਤਰ ਖ਼ਰਗੋਸ਼ ਘਾਹ ਵਿਚ ਖੇਡ ਰਿਹਾ ਸੀ।

ਮੁੰਡਾ ਰੁੱਕਿਆ ਅਤੇ ਆਕਾਸ਼ ਤੇ ਝਾਤੀ ਮਾਰੀ ਜਿਥੇ ਉਸ ਨੂੰ ਸੂਰਜ ਦਿੱਸਿਆ। ਪਿੱਛੇ ਪਰਤ ਕੇ ਉਸ ਨੇ ਉਸ ਰਸਤੇ ਨੂੰ ਤੱਕਿਆ ਜਿਸ ਦੇ ਉਤੇ ਚੱਲ ਕੇ ਉਹ ਆਇਆ ਸੀ। ਉਸ ਨੂੰ ਰੁੱਖ, ਝਾੜੀਆਂ ਅਤੇ ਚਟਾਨਾਂ ਦਿੱਸੀਆਂ ਅਤੇ ਪਹਾੜਾਂ ਦੇ ਤਲ ਤੋਂ ਪਰ੍ਹਾਂ ਇਕ ਪਤਲੀ ਜਿਹੀ ਭੂਰੀ ਲਕੀਰ ਦਿੱਸੀ। ਉਸਦਾ ਆਪਣਾ ਘਰ ਇੰਨਾ ਨਿਕਾ ਜਿਹਾ ਦਿੱਸਿਆ ਕਿ ਉਹ ਪਛਾਣ ਹੀ ਨਾ ਸਕਿਆ। ਸਾਰੇ ਆਲੇ ਦੁਆਲੇ ਦੇ ਘਰ ਧੁੰਦਲੇ ਹੋ ਕੇ ਇਕ ਭੂਰੀ ਜਿਹੀ ਲਕੀਰ

ਬਣ ਗਏ।

ਪਿਛੇ ਮੁੜ ਕੇ ਲੰਮੇ ਘਾਹ ਵਿਚੋਂ ਦੀ ਲੰਘ ਕੇ ਉਹ ਪਹਾੜ ਦੇ ਅਗਲੇ ਕੰਢੇ ਉਤੇ ਪੁੱਜਿਆ ਜਿਥੇ ਖਲੋ ਕੇ ਉਸਨੇ ਥੱਲੇ ਵਲ ਤੱਕਿਆ।

ਪਹਾੜ ਦੇ ਉਸ ਪਾਸੇ ਵੀ ਰੁੱਖ, ਝਾੜੀਆਂ ਅਤੇ ਚਟਾਨਾਂ ਸਨ ਅਤੇ ਉਸ ਦੇ ਹੇਠਾਂ ਦੂਰ ਦੁਰਾਡੇ ਘਰਾਂ ਦੀ ਇਕ ਹੋਰ ਭੂਰੀ ਲਕੀਰ ਸੀ। ਪਹਾੜ ਦੇ ਉਸ ਪਾਰ ਇਕ ਹੋਰ ਪਿੰਡ ਸੀ ਜਿਹੜਾ ਉਸ ਦੇ ਆਪਣੇ ਪਿੰਡ ਵਰਗਾ ਹੀ ਸੀ। ਪਰ ਸੂਰਜ ਪਹਾੜ ਦੀ ਟੀਸੀ ਉਤੇ ਨਹੀਂ ਸੀ।

ਮੁੰਡਾ ਲੰਮੀ ਘਾਹ ਦੇ ਅੰਦਰ ਬਹਿ ਗਿਆ ਅਤੇ ਸੋਚਣ ਲੱਗਾ। ਉਸ ਨੇ ਦਿਲ ਵਿਚ ਕਿਹਾ, ''ਸੂਰਜ ਇਥੇ ਨਹੀਂ ਹੈ। ਉਹ ਕਦੀ ਵੀ ਇਥੇ ਨਹੀਂ ਸੀ। ਸੂਰਜ ਹਰ ਪਹਾੜ ਤੋਂ ਵਡੇਰਾ ਹੈ। ਉਹ ਇੰਨਾ ਮਹਾਨ ਹੈ ਕਿ ਕਦੇ ਵੀ ਮੈਨੂੰ ਜੀ ਆਇਆਂ ਨਹੀਂ ਕਹਿ ਸਕਦਾ। ਉਹ ਕਿਸੇ ਦਾ ਵੀ ਸਵਾਗਤ ਨਹੀਂ ਕਰਦਾ।

ਉਹ ਘਾਹ ਉਪਰ ਲੇਟ ਗਿਆ ਅਤੇ ਖ਼ਰਗੋਸ਼ ਉਸ ਦੇ ਕੋਲ ਖਲੋਤਾ ਰਿਹਾ। ਮੁੰਡੇ ਨੇ ਉਂਗਲਾਂ ਨਾਲ ਆਪਣਾ ਚਿਹਰਾ ਢੱਕ ਲਿਆ ਅਤੇ ਆਪਣੀਆਂ ਉਂਗਲਾਂ ਦੇ ਹੌਲੀ ਹੌਲੀ ਪਟਾਕੇ ਚਲਾ ਕੇ ਆਕਾਸ਼ ਉਤੇ ਲਿਸ਼ਕਦੇ ਸੂਰਜ ਵਲ ਤੱਕਿਆ। ਇਕ ਵਾਰ ਫਿਰ ਉਸ ਨੂੰ ਸੂਰਜ ਬਹੁਤ ਨੇੜੇ ਲੱਗਿਆ ਜਿਵੇਂ ਕਿ ਉਹ ਉਸਦੇ ਹੱਥਾਂ ਵਿਚ ਹੋਵੇ ਅਤੇ ਸੂਰਜ ਵਿਚ ਉਸ ਨੂੰ ਹਰ ਉਹ ਰੰਗ ਦਿਸਿਆ ਜਿਹੜਾ ਉਸ ਨੇ ਕਦੇ ਦੇਖਿਆ ਸੀ।

ਉਸ ਨੇ ਦੇਖਿਆ ਕਿ ਸੂਤਜ ਲਾਲ ਸੀ।

ਉਸ ਨੇ ਦੇਖਿਆ ਕਿ ਸੂਰਜ ਪੀਲਾ ਸੀ।

ਉਸ ਨੇ ਦੇਖਿਆ ਕਿ ਸੂਰਜ ਹਰਾ ਸੀ, ਰੁੱਖਾਂ ਦੇ ਰੰਗ ਵਰਗਾ, ਬਹਾਰ ਦੇ ਪੱਤਿਆਂ ਦਾ ਰੰਗ, ਜੂਹਾਂ ਦਾ ਰੰਗ।

ਉਸ ਨੇ ਦੇਖਿਆ ਕਿ ਸੂਰਜ ਵਿਚ ਹਰ ਰੰਗ ਸੀ
ਜਿੰਨੀਆਂ ਵਸਤਾਂ ਦਾ ਉਸ ਨੂੰ ਗਿਆਨ ਸੀ, ਉਹ ਸਭ ਸੂਰਜ ਵਿਚ ਸਨ।

ਹਰ ਉਹ ਵਸਤੂ ਜਿਹੜੀ ਉਸ ਨੂੰ ਚੰਗੀ ਲੱਗਦੀ ਸੀ ਸੂਰਜ ਦੇ ਵਿਚ ਸੀ।

ਉਸ ਨੇ ਸੂਰਜ ਨੂੰ ਸੰਬੋਧਿਤ ਕੀਤਾ।
ਸੂਰਜ ਨੂੰ ਵੀ ਉਸ ਨੇ ਕਹਿੰਦੇ ਸੁਣਿਆ,
''ਮੈਂ ਹਰ ਥਾਂ ਹਾਂ,
ਹਰ ਚੀਜ਼ ਨਾਲ, ਹਰ ਬੰਦੇ ਨਾਲ
ਅਤੇ ਸਭ ਲਈ ਹਾਂ।
ਜੋ ਮੈਨੂੰ ਪਿਆਰ ਕਰਦਾ ਹੈ

ਉਹ ਹਰ ਚੀਜ਼ ਨੂੰ ਅਤੇ ਹਰ ਕਿਸੇ ਨੂੰ ਪਿਆਰ ਕਰਦਾ ਹੈ।
ਜੋ ਕੋਈ ਮੇਰੇ ਨਾਲ ਗੱਲ ਕਰਦਾ ਹੈ
ਹਰ ਚੀਜ਼ ਅਤੇ ਹਰ ਕਿਸੇ ਨਾਲ ਗੱਲ ਕਰਦਾ ਹੈ।''

ਮੁੰਡੇ ਨੇ ਕੁਝ ਨਹੀਂ ਕਿਹਾ, ਸਭ ਕੁਝ ਸੂਰਜ ਨੇ ਕਿਹਾ।

ਸੂਰਜ ਉਸ ਦੀਆਂ ਉਂਗਲਾਂ ਦੀਆਂ ਤੰਗ ਦਰਜਾਂ ਵਿਚੋਂ ਖਿਸਕ ਰਿਹਾ ਹੈ। ਹੌਲੀ ਹੌਲੀ ਅੱਗੇ ਵਧ ਰਿਹਾ ਹੈ, ਅਤੇ ਉਹ ਉਸਦੇ ਚਿਹਰੇ ਉਤੇ ਆ ਗਿਆ ਅਤੇ ਫਿਰ ਛਾਤੀ ਤਕ ਆ ਗਿਆ। ਉਸਨੇ ਆਪਣੇ ਸੀਨੇ ਤੇ ਗਰਮਾਹਟ ਮਹਿਸੂਸ ਕੀਤੀ ਅਤੇ ਉਥੋਂ ਨਿੱਘ ਉਸਦੇ ਸਾਰੇ ਸਰੀਰ ਵਿਚ ਫੈਲ ਗਿਆ।

ਮੁੰਡੇ ਨੇ ਆਪਣੀਆਂ ਅੱਖਾਂ ਤੋਂ ਹੱਥ ਹਟਾਏ ਅਤੇ ਉਠ ਖਲੋਤਾ।

ਖ਼ਰਗੋਸ਼ ਉਸੇ ਰਾਹ ਨੱਸਦਾ ਮੁੜ ਗਿਆ ਜਿਸ ਰਾਹ ਤੇ ਚਲ ਕੇ ਉਹ ਉਥੇ ਆਇਆ ਸੀ। ਉਹ ਭੱਜ ਕੇ ਉਸ ਚਟਾਨ ਕੋਲ ਜਾ ਪੁਜਿਆ ਜਿਥੇ ਕੁੱਕੜ ਉਸ ਨੂੰ ਉਡੀਕ ਰਿਹਾ ਸੀ।

ਖ਼ਰਗੋਸ਼ ਨੇ ਕਿਹਾ, ''ਸੂਰਜ ਨੇ ਮੁੰਡੇ ਨਾਲ ਗੱਲ ਕੀਤੀ'' ਫੇਰ ਖ਼ਰਗੋਸ਼ ਭੱਜ ਕੇ ਦੂਜੇ ਸਾਰੇ ਖ਼ਰਗੋਸ਼ਾਂ ਨੂੰ ਇਹ ਗੱਲ ਦੱਸਣ ਲਈ ਗਿਆ।

ਕੁੱਕੜ ਨੇ ਆਪਣੇ ਖੰਭ ਖਿਲਾਰੇ, ਸਿਰ ਉੱਚਾ ਕੀਤਾ ਅਤੇ ਉੱਚੇ ਤੋਂ ਉੱਚੇ ਸੁਰ ਵਿਚ ਗਾਉਣ ਲੱਗਾ।

ਕੁੱਕੜ ਸਾਰੇ ਪੰਛੀਆਂ ਨੂੰ ਗਾ ਕੇ ਦੱਸਣ ਲੱਗਾ ''ਸੂਰਜ ਨੇ ਮੁੰਡੇ ਨਾਲ ਗੱਲ ਕੀਤੀ, ਸੂਰਜ ਨੇ ਮੁੰਡੇ ਨਾਲ ਗੱਲ ਕੀਤੀ।' ਅਤੇ ਹਵਾ ਨੇ ਕੁੱਕੜ ਦੀ ਆਵਾਜ ਨੂੰ ਹਰ ਥਾਂ ਫੈਲਾ ਦਿਤਾ ਅਤੇ ਇਹ ਆਵਾਜ਼ ਹਰ ਥਾਂ ਗੂੰਜ ਉਠੀ, ''ਸੂਰਜ ਨੇ ਮੁੰਡੇ ਨਾਲ ਗੱਲ ਕੀਤੀ।''

ਸਾਰੇ ਰੁੱਖਾਂ ਤੇ ਘਾਹ ਨੇ ਇਹ ਸ਼ਬਦ ਸੁਣੇ।
ਸਾਰੇ ਰੁੱਖਾਂ ਨੇ ਪੰਛੀਆਂ ਨੂੰ ਦੱਸਿਆ।
ਸਾਰੇ ਪੰਛੀਆਂ ਨੇ ਚਟਾਨਾਂ ਨੂੰ ਦੱਸਿਆ
ਸਾਰੀਆਂ ਚਟਾਨਾਂ ਨੇ ਪਾਣੀ ਨੂੰ ਦੱਸਿਆ।
ਅਤੇ ਪਾਣੀ ਨੇ ਧਰਤੀ ਨੂੰ ਦੱਸਿਆ।
ਫੇਰ ਮੁੰਡਾ ਘਰ ਪਰਤਣ ਲਈ ਟੀਸੀ ਤੋਂ ਤੁਰ ਪਿਆ।
ਘਾਹ ਨੇ ਉਸ ਲਈ ਰਸਤਾ ਬਣਾਇਆ।

ਰੁੱਖਾਂ ਨੇ ਉਸ ਲਈ ਆਪਣੀਆਂ ਟਾਹਣੀਆਂ ਹਿਲਾਈਆਂ ਅਤੇ ਪੰਛੀਆਂ ਨੇ ਉਸ ਲਈ ਗੀਤ ਗਾਏ।

ਹੁਣ ਉਸ ਨੂੰ ਪੰਛੀਆਂ ਦੀ, ਰੁੱਖਾਂ ਦੀ ਅਤੇ ਚਟਾਨਾਂ ਦੀ ਬੋਲੀ ਸਮਝ

ਆਉਣ ਲੱਗੀ।

ਉਹ ਵੱਡਾ ਹੋਇਆ, ਆਦਮੀ ਬਣਿਆ ਅਤੇ ਫਿਰ ਪਿਤਾ ਬਣਿਆ। ਉਸਨੇ ਪੰਛੀਆਂ, ਰੁੱਖਾਂ, ਚਟਾਨਾਂ ਅਤੇ ਪਾਣੀ ਦੀ ਕਲਕਲ ਨੂੰ ਲਿਖਤੀ ਰੂਪ ਵਿਚ ਲਿਆਂਦਾ। ਉਸ ਨੇ ਇਹ ਗੱਲ ਲੋਕਾਂ ਨੂੰ ਦੱਸੀ ਕਿ ਪਾਣੀ, ਚਟਾਨਾਂ, ਪੰਛੀਆਂ ਅਤੇ ਰੁੱਖਾਂ ਦੀ ਭਾਸ਼ਾ ਕਵਿਤਾ ਦੀ ਭਾਸ਼ਾ ਹੁੰਦੀ ਹੈ। ਇਹੀ ਮਨੁੱਖਾਂ ਦੀ ਭਾਸ਼ਾ ਹੁੰਦੀ ਹੈ।

ਮੈਂ ਉਸ ਦੀਆਂ ਕਵਿਤਾਵਾਂ ਆਪਣੇ ਪਿਤਾ ਕੋਲੋਂ ਸੁਣੀਆਂ ਅਤੇ ਮੈਂ ਉਨ੍ਹਾਂ ਨੂੰ ਆਪਣੇ ਪੁੱਤਰ ਨੂੰ ਪੜ੍ਹ ਕੇ ਸੁਣਾਇਆ। ਅਤੇ ਇਹ ਹੈ ਉਸਦੀਆਂ ਕਵਿਤਾਵਾਂ ਵਿਚੋਂ ਇਕ। ਉਹ ਕਵਿਤਾ ਜਿਹੜੀ ਬਹੁਤ ਚਿਰ ਪਹਿਲਾਂ ਉਹ ਪਹਾੜ ਦੀ ਟੀਸੀ ਤੋਂ ਲੈ ਕੇ ਆਇਆ ਸੀ:-

'‘ਦਰਿਆ ਦੇ ਕੰਢੇ ਇਕ ਬੁੱਢਾ ਕੱਛੂ ਘੁੰਮਦਾ ਫਿਰਦਾ ਹੈ<br>
ਧੁੱਪ ਖਿਲੀ ਹੋਈ ਹੈ<br>
ਬੁੱਢਾ ਕੱਛੂ ਸੂਰਜ ਦੇ ਨਿੱਘ ਵਿਚ ਪਿਆ ਹੈ।<br>
ਦਰਿਆ ਦੇ ਕੰਢੇ ਮੈਂ ਇੱਕਲਾ ਹਾਂ<br>
ਹਿਰਦੇ ਵਿਚ ਉਮੰਗ ਲੈ ਕੇ<br>
ਮੈਂ ਸੂਰਜ ਨੂੰ ਮਿਲਣ ਦੀ ਉਡੀਕ ਕਰ ਰਿਹਾ ਹਾਂ।<br>
ਪਰ,<br>
ਕਿਸੇ ਇਕ ਪਲ ਲਈ ਵੀ<br>
ਮੇਰੀਆਂ ਅੱਖਾਂ ਉਸ ਨੂੰ ਫੜ ਨਹੀਂ ਸਕਦੀਆਂ।<br>
ਮੇਰੇ ਸੂਰਜ ਨੇ ਮੈਥੋਂ ਮੂੰਹ ਮੋੜ ਲਿਆ ਹੈ<br>
ਦੂਰ ਪਾਣੀ ਵਿਚ<br>
ਪਰ ਮੈਨੂੰ ਸਭ.ਕੁਝ ਸਭ ਜਗ੍ਹਾ<br>
ਸਪਸ਼ਟ ਹੋ ਗਿਆ ਹੈ।<br>
ਮੇਰੀਆਂ ਰੁਕਾਵਟਾਂ<br>
ਅਤੇ ਮੇਰੀਆਂ ਕਾਹਲੀਆਂ<br>
ਮੇਰਾ ਸੂਰਜ ਇਕੱਲਾ ਨਹੀਂ ਹੈ<br>
ਦੂਰ ਦਰਿਆ ਕਿਨਾਰੇ।

**[illegible] — ਨਿਕਜ਼ਦ ਨੌਜੂਮੀ**

## ਜਪਾਨ

# ਚਲਾਕ ਮੁੰਡਾ

### (ਨਨਕੀਚੀ ਨੀਮੀ : 1913-42)

ਚੰਦਰਮਾ ਦੀ ਚਾਨਣੀ ਵਿਚ ਸੱਤ ਮੁੰਡੇ ਇਕ ਪਿੰਡ ਦੀ ਪਗਡੰਡੀ ਉਤੇ ਤੁਰੇ ਜਾ ਰਹੇ ਸਨ। ਇਨ੍ਹਾਂ ਵਿਚੋਂ ਕੁਝ ਕਾਫ਼ੀ ਨਿੱਕੇ ਸਨ ਅਤੇ ਉਹ ਇਕ ਸਾਲ ਤੋਂ ਹੀ ਸਕੂਲ ਪੜ੍ਹਨ ਲੱਗੇ ਸਨ ਅਤੇ ਦੂਜੇ ਥੋੜ੍ਹਾ ਵੱਡੇ ਸਨ। ਉਹ ਨੇੜੇ ਦੇ ਇਕ ਕਸਬੇ ਦੇ ਮੰਦਰ ਵਿਚ ਹੋ ਰਹੇ ਰਾਤ ਦੇ ਸਮਾਰੋਹ ਨੂੰ ਦੇਖਣ ਜਾ ਰਹੇ ਸਨ।

ਚੰਨ ਆਕਾਸ਼ ਉਤੇ ਚਮਕ ਰਿਹਾ ਸੀ ਅਤੇ ਮੁੰਡਿਆਂ ਦੇ ਧਰਤੀ ਉਤੇ ਪੈਂਦੇ ਪ੍ਰਛਾਵੇਂ ਬਹੁਤ ਛੋਟੇ ਸਨ। ਉਹ ਇਹ ਦੇਖ ਕੇ ਖ਼ੁਸ਼ ਹੋ ਰਹੇ ਸਨ ਕਿ ਉਨ੍ਹਾਂ ਦੇ ਪ੍ਰਛਾਵੇਂ ਵੱਡੇ ਸਿਰਾਂ ਅਤੇ ਛੋਟੀਆਂ ਟੰਗਾਂ ਵਾਲੇ ਸਨ। ਉਹ ਹੱਸ ਰਹੇ ਸਨ। ਕਦੀ ਆਪਣੇ ਪ੍ਰਛਾਵਿਆਂ ਦੀ ਸ਼ਕਲ ਬਦਲਣ ਲਈ ਕੁਝ ਕਦਮ ਨੱਸਦੇ ਸਨ। ਚਾਨਣੀ ਰਾਤ ਵਿਚ ਮੁੰਡੇ ਹਰ ਤਰ੍ਹਾਂ ਦੀਆਂ ਅਦਭੁਤ ਤੇ ਵਿਲੱਖਣ ਚੀਜ਼ਾਂ ਦੀ ਕਲਪਨਾ ਕਰਦੇ ਸਨ।

ਸੜਕ ਇਕ ਪਹਾੜੀ ਨੂੰ ਕੱਟ ਕੇ ਉਪਰ ਵਲ ਜਾਂਦੀ ਸੀ। ਜਦੋਂ ਉਹ ਟੀਸੀ ਉਤੇ ਪੁੱਜੇ ਤਾਂ ਉਨ੍ਹਾਂ ਨੂੰ ਬਸੰਤ ਦੀ ਇਸ ਰਾਤ ਵਿਚ ਵੰਝਲੀ ਦੀਆਂ ਸੁਰੀਲੀਆਂ ਧੁਨਾਂ ਸੁਣਾਈ ਦੇਣ ਲੱਗੀਆਂ। ਇਹ ਸੁਰਾਂ ਸੁਣ ਕੇ ਉਨ੍ਹਾਂ ਦੀ ਤੋਰ ਹੋਰ ਵੀ ਤੇਜ਼ ਹੋ ਗਈ। ਉਨ੍ਹਾਂ ਵਿਚੋਂ ਇਕ ਛੋਟਾ ਬੱਚਾ ਪਿਛੇ ਰਹਿ ਗਿਆ।

''ਛੇਤੀ ਤੁਰ, ਬਨਰੋਕੂ! ਛੇਤੀ ਆ,'' ਮੁੰਡਿਆਂ ਨੇ ਉਸ ਨੂੰ ਕਿਹਾ।

ਅਸਲ ਵਿਚ ਬਨਰੋਕੂ ਨਾਮੀ ਨਿੱਕਾ ਮੁੰਡਾ ਦੂਜੇ ਮੁੰਡਿਆਂ ਦੇ ਨਾਲ ਰਲਣ ਦੀ ਪੂਰੀ ਕੋਸ਼ਿਸ਼ ਕਰ ਰਿਹਾ ਸੀ। ਚਾਨਣੀ ਵਿਚ ਸਾਫ਼ ਦਿਸਦਾ ਸੀ ਕਿ ਉਹ ਚਿੱਟੇ ਰੰਗ ਦਾ ਪਤਲਾ ਜਿਹਾ ਵੱਡੀਆਂ ਵੱਡੀਆਂ ਅੱਖਾਂ ਵਾਲਾ ਨਿੱਕਾ ਜਿਹਾ ਮੁੰਡਾ ਸੀ।

ਮੈਂ ਜਿੰਨਾ ਛੇਤੀ ਤੁਰ ਸਕਦਾ ਹਾਂ ਤੁਰ ਤਾਂ ਰਿਹਾ ਹਾਂ'' ਉਸ ਨੇ ਗੁੱਸੇ ਨਾਲ ਕਿਹਾ, ''ਪਰ ਇਹ ਸਲਿਪਰ। ''ਇਹ ਮਾਂ ਦੇ ਹਨ, ਮੇਰੇ ਨਹੀਂ।'' ਸਚਮੁਚ ਉਸ ਦੀਆਂ ਪਤਲੀਆਂ ਟੰਗਾਂ ਵਾਲੇ ਪੈਰਾਂ ਵਿਚ ਇਹ ਸਲਿਪਰ ਬਹੁਤ ਵੱਡੇ ਸਨ।

ਸ਼ਹਿਰ ਪੁੱਜ ਕੇ ਉਹ ਵੱਡੇ ਬਾਜ਼ਾਰ ਦੀ ਇਕ ਜੁੱਤੀਆਂ ਦੀ ਦੁਕਾਨ ਤੇ ਗਏ। ਬਨਰੋਕੂ ਦੀ ਮਾਂ ਨੇ ਉਨ੍ਹਾਂ ਨੂੰ ਕਿਹਾ ਸੀ ਉਸ ਨੂੰ ਨਵੇਂ ਸਲਿਪਰ ਲੈ

ਦੇਣਾ।

ਬਨਰੋਕੂ ਦੇ ਮੋਢੇ ਉਤੇ ਹੱਥ ਰੱਖ ਕੇ ਸਭ ਤੋਂ ਵੱਡੇ ਮੁੰਡੇ ਯੋਸ਼ੀਨੋਰੀ ਨੇ ਦੁਕਾਨਦਾਰ ਦੀ ਪਤਨੀ ਨੂੰ ਕਿਹਾ, "ਸੁਣੋ, ਦਾਦੀ ਮਾਂ। ਇਹ ਹੈ ਪੀਪੇ ਬਨਾਉਣ ਵਾਲੇ ਸੀਰੋਕੂ ਦਾ ਪੁੱਤਰ। ਇਸ ਨੂੰ ਸਲਿਪਰ ਦੀ ਇਕ ਜੋੜੀ ਚਾਹੀਦੀ ਹੈ ਜੋ ਇਸ ਨੂੰ ਪੂਰੀ ਮੇਚ ਆਵੇ। ਇਸ ਦੀ ਮਾਂ ਨੇ ਕਿਹਾ ਸੀ ਕਿ ਉਹ ਬਾਅਦ ਵਿਚ ਇਸ ਦੇ ਪੈਸੇ ਦੇ ਦੇਵੇਗੀ।"

ਦੂਜੇ ਮੁੰਡਿਆਂ ਨੇ ਬਨਰੋਕੂ ਨੂੰ ਧੱਕ ਕੇ ਦੁਕਾਨ ਦੇ ਮੂਹਰੇ ਕਰ ਦਿੱਤਾ ਤਾਂ ਜੋ ਦੁਕਾਨਦਾਰ ਦੀ ਪਤਨੀ ਉਸ ਨੂੰ ਦੇਖ ਸਕੇ। ਪੀਪੇ ਬਨਾਉਣ ਵਾਲੇ ਦਾ ਪੁੱਤਰ ਅਹਿਲ ਤੇ ਚੁੱਪਚਾਪ ਖੜਾ ਸੀ ਅਤੇ ਕਦੇ ਕਦੇ ਆਪਣੀਆਂ ਵੱਡੀਆਂ ਵੱਡੀਆਂ ਅੱਖਾਂ ਝਪਕ ਲੈਂਦਾ ਸੀ।

ਹੱਸਦੀ ਹੋਈ ਇਸਤਰੀ ਨੇ ਇਕ ਸ਼ੈਲਫ਼ ਵਿਚੋਂ ਕਈ ਜੋੜੇ ਲਾਹੇ ਜਿਹੜੇ ਉਸਦੇ ਖ਼ਿਆਲ ਵਿਚ ਇਸ ਮੁੰਡੇ ਨੂੰ ਮੇਚ ਆ ਸਕਦੇ ਸਨ। ਜਿਵੇਂ ਕਿ ਉਹ ਮੁੰਡੇ ਦਾ ਪਿਓ ਹੋਵੇ, ਯੋਸ਼ੀਨੋਰੀ ਚੌਕੜੀ ਮਾਰ ਕੇ ਬਹਿ ਗਿਆ ਅਤੇ ਇਕ ਇਕ ਕਰਕੇ ਸਲਿਪਰ ਦੇ ਜੋੜੇ ਮੁੰਡੇ ਦੇ ਪੈਰਾਂ ਵਿਚ ਪਾਉਣ ਲੱਗਾ। ਬਨਰੋਕੂ ਨਿਸਚਲ ਬੈਠਾ ਰਿਹਾ ਅਤੇ ਮੂੰਹੋਂ ਕੁਝ ਨਾ ਬੋਲਿਆ। ਪੀਪੇ ਬਨਾਉਣ ਵਾਲੇ ਦਾ ਇਕੋ ਇਕ ਪੁੱਤਰ ਸੀ ਜੋ ਕਾਫ਼ੀ ਵਿਗੜਿਆ ਹੋਇਆ ਸੀ ਅਤੇ ਉਸ ਨੂੰ ਦੂਜਿਆਂ ਕੋਲੋਂ ਕੰਮ ਕਰਾਉਣ ਦੀ ਆਦਤ ਸੀ।

ਆਖ਼ਰ ਸਲਿਪਰ ਦੀ ਇਕ ਜੋੜੀ ਚੁਣ ਲਈ ਗਈ ਅਤੇ ਬਨਰੋਕੂ ਉਸ ਨੂੰ ਪੈਰਾਂ ਵਿਚ ਪਾਉਣ ਲੱਗਾ। ਇਕ ਬਹੁਤ ਬੁੱਢੀ ਤੇ ਕੁਬੜੀ ਇਸਤਰੀ ਦੁਕਾਨ ਦੇ ਅੰਦਰ ਆ ਗਈ। ਉਹ ਮੁੰਡੇ ਨੂੰ ਅਤੇ ਉਸ ਦੀ ਨਵੇਂ ਸਲਿਪਰਾਂ ਨੂੰ ਦੇਖ ਕੇ ਬੁੜਬੁੜਾਈ, ਜਿਵੇਂ ਆਪਣੇ ਦਿਲ ਵਿਚ ਕੁਝ ਕਹਿ ਰਹੀ ਹੋਵੇ। 'ਪਤਾ ਨਹੀਂ ਇਹ ਕਿਸ ਦਾ ਪੁੱਤਰ ਹੈ ਪਰ ਇਸ ਨੇ ਰਾਤ ਨੂੰ ਇਹ ਜੋੜੀ ਪਹਿਨੀ ਤਾਂ ਜ਼ਰੂਰ ਹੀ ਕੋਈ ਲੂੰਬੜੀ ਇਸ ਨੂੰ ਵਸ ਵਿਚ ਕਰ ਲਵੇਗੀ।"

ਪਲ ਭਰ ਲਈ ਸਭ ਚੁੱਪ ਹੋ ਗਏ। ਮੁੰਡੇ ਸਹਿਮ ਕੇ ਬੁੱਢੀ ਵਲ ਤੱਕਣ ਲੱਗੇ। ਫੇਰ ਯੋਸ਼ੀਨੋਰੀ ਚੀਖ਼ਿਆ, "ਨਹੀਂ, ਇਹ ਨਹੀਂ ਹੋ ਸਕਦਾ।"

"ਇਹ ਨਿਰਾ ਵਹਿਮ ਹੈ," ਦੂਜੇ ਨੇ ਕਿਹਾ

ਸਾਰੇ ਮੁੰਡਿਆਂ ਨੇ ਹਾਮੀ ਭਰਦੇ ਹੋਏ ਸਿਰ ਹਿਲਾਇਆ। ਫਿਰ ਵੀ ਉਨਾਂ ਦੇ ਚਿਹਰਿਆਂ ਉਤੇ ਪ੍ਰੇਸ਼ਾਨੀ ਦੀ ਝਲਕ ਸਾਫ਼ ਦਿਸਦੀ ਸੀ।

"ਠੀਕ ਹੈ", ਦੁਕਾਨਦਾਰ ਦੀ ਪਤਨੀ ਬੋਲੀ, "ਜਰਾ ਇਹ ਜੋੜਾ ਮੈਨੂੰ ਦਿਉ। ਮੈਂ ਤੁਹਾਡੇ ਲਈ ਇਸ ਨੂੰ ਠੀਕ ਕਰ ਦਿੰਦੀ ਹਾਂ।" ਉਸਨੇ ਝੂਠ ਮੂਠ ਤੀਲ ਬਾਲੀ ਅਤੇ ਥੋੜ੍ਹਾ ਚਿਰ ਉਸ ਜੋੜੀ ਦੇ ਇਕ ਇਕ ਪੈਰ ਥੱਲੇ ਵਾਰੀ



ਵਾਰੀ ਤੀਲ ਰੱਖੀ। ਸ਼ਾਇਦ ਇਸ ਨਾਲ ਕਾਲਖ ਦਾ ਹਲਕਾ ਜਿਹਾ ਨਿਸ਼ਾਨ ਪੈ ਗਿਆ ਹੋਵੇ ਅਤੇ ਉਨ੍ਹਾਂ ਦਾ ਨਵਾਂਪਨ ਜਾਂਦਾ ਰਿਹਾ ਹੋਵੇ। ਉਹ ਬੋਲੀ, ''ਹੁਣ ਜਾਦੂ ਉੱਤਰ ਗਿਆ ਹੈ। ਸਭ ਠੀਕ ਹੋ ਗਿਆ। ਹੁਣ ਕੋਈ ਲੂੰਬੜੀ ਜਾਂ ਬਿੱਜੂ ਇਸ ਮੁੰਡੇ ਉਤੇ ਜਾਦੂ ਨਹੀਂ ਕਰ ਸਕਦਾ।

ਫੇਰ ਮੁੰਡੇ ਦੁਕਾਨ ਤੋਂ ਚਲੇ ਗਏ ਅਤੇ ਮੰਦਰ ਦੇ ਅਹਾਤੇ ਵਲ ਯਾਤਰਾ ਸ਼ੁਰੂ ਕਰ ਦਿੱਤੀ ਜਿਥੇ ਇਕ ਮੰਚ ਬਣਿਆ ਹੋਇਆ ਸੀ। ਬਹੁਤ ਸਾਰੀਆਂ ਲੜਕੀਆਂ ਦੇਵ ਕੰਨਿਆਵਾਂ ਦੇ ਰੂਪ ਵਿਚ ਨਾਚ ਨੱਚ ਰਹੀਆਂ ਸਨ। ਮੁੰਡੇ ਬਹੁਤ ਗਹੁ ਨਾਲ ਦੇਖ ਰਹੇ ਸਨ ਕਿਵੇਂ ਸਾਰੀਆਂ ਨਰਤਕੀਆਂ ਦੋ ਦੋ ਚੱਕਰ ਲਾਉਂਦੀਆਂ ਨ੍ਰਿਤ ਕਰ ਰਹੀਆਂ ਸਨ। ਵਿਚ ਵਿਚਾਲੇ ਮੁੰਡੇ ਹਥਾਂ ਵਿਚ ਫੜੇ ਲਾਲੀਪਾਪ ਚੱਟ ਲੈਂਦੇ ਸਨ। ਪਰ ਨਰਤਕੀਆਂ ਤੋਂ ਨਜ਼ਰ ਨਹੀਂ ਸੀ ਹਟਣ ਦਿੰਦੇ। ਲੜਕੀਆਂ ਦੇ ਮੁੱਖੜਿਆਂ ਉਤੇ ਪਾਊਡਰ ਦੀ ਮੋਟੀ ਤਹਿ ਲੱਗੀ ਹੋਈ ਸੀ। ਕਾਫ਼ੀ ਚਿਰ ਮਗਰੋਂ ਮੁੰਡੇ ਇਕ ਨਰਤਕੀ ਨੂੰ ਪਛਾਣ ਸਕੇ। [illegible] ਬਾਥ ਹਾਊਸ ਵਿਚ ਕੰਮ ਕਰਦੀ ਸੀ। ''ਦੇਖ, ਰੋਕੋ'' ਮੁੰਡਿਆਂ [illegible]

ਕੰਨ ਵਿਚ ਕਿਹਾ, ''ਇਹ ਬੁੱਢੀ ਟੋਨੇਕੋ ਹੈ।''

ਕੁਝ ਚਿਰ ਮਗਰੋਂ ਉਨ੍ਹਾਂ ਦਾ ਨਾਚ ਤੋਂ ਜੀ ਭਰ ਗਿਆ ਅਤੇ ਉਹ ਮੰਦਰ ਦੇ ਅਹਾਤੇ ਦੇ ਹਨੇਰੇ ਕੋਨਿਆਂ ਵਿਚ ਜਾ ਪੁੱਜੇ ਤਾਂ ਜੋ ਉਥੋਂ ਛੱਡੀਆਂ ਜਾਣ ਵਾਲੀਆਂ ਆਤਸ਼ਬਾਜ਼ੀਆਂ ਦੇਖ ਸਕਣ। ਫੇਰ ਲਾਲਟੈਨਾਂ ਨਾਲ ਰੁਸ਼ਨਾਏ ਹੋਏ ਸਫ਼ਰੀ ਰੰਗਮੰਚ ਉਤੇ ਕਠਪੁਤਲੀਆਂ ਦਾ ਤਮਾਸ਼ਾ ਸ਼ੁਰੂ ਹੋਇਆ। ਮੁੰਡੇ ਭੀੜ ਵਿਚੋਂ ਲੰਘਦੇ ਮੰਚ ਦੇ ਬਿਲਕੁਲ ਸਾਹਮਣੇ ਜਾ ਖਲੋਤੇ ਅਤੇ ਛੱਜੇ ਵਰਗੇ ਮੰਚ ਵਲ ਤੱਕਣ ਲੱਗੇ।

ਇਕ ਕਠਪੁਤਲੀ ਨੱਚ ਰਹੀ ਸੀ। ਮੁੰਡੇ ਉਸ ਨੂੰ ਤੱਕਣ ਲੱਗੇ। ਕਠਪੁਤਲੀ ਨਾ ਤਾਂ ਬਾਲਗ ਲਗਦੀ ਸੀ ਅਤੇ ਨਾ ਹੀ ਬੱਚੀ। ਉਸ ਦੀਆਂ ਅੱਖਾਂ ਇਸ ਤਰ੍ਹਾਂ ਲਿਸ਼ਕਦੀਆਂ ਸਨ ਕਿ ਇਹ ਵਿਸ਼ਵਾਸ ਕਰਨਾ ਕਠਿਨ ਸੀ ਕਿ ਉਹ ਅਸਲੀ ਆਦਮੀ ਹੈ ਜਾਂ ਨਕਲੀ। ਥੋੜ੍ਹੇ ਥੋੜ੍ਹੇ ਚਿਰ ਮਗਰੋਂ ਇਹ ਕਠਪੁਤਲੀ ਅੱਖਾਂ ਵੀ ਝਮਕਦੀ ਸੀ। ਮੁੰਡਿਆਂ ਨੂੰ ਭਾਵੇਂ ਪਤਾ ਸੀ ਕਿ ਪਿਛੇ ਖਲੋਤਾ ਕਠਪੁਤਲੀਆਂ ਨਚਾਉਣ ਵਾਲਾ ਇਸ ਦੀਆਂ ਅੱਖਾਂ ਝਮਕਾ ਰਿਹਾ ਸੀ ਫੇਰ ਵੀ ਜਦ ਕਠਪੁਤਲੀ ਅੱਖਾਂ ਝਮਕਦੀ ਤਾਂ ਮੁੰਡੇ ਸਹਿਮ ਜਾਂਦੇ ਸਨ।

ਫੇਰ ਕਠਪੁਤਲੀ ਨੇ ਆਪਣਾ ਮੂੰਹ ਖੋਲ੍ਹਿਆ ਅਤੇ ਜੀਭ ਬਾਹਰ ਕੱਢੀ। ਇਸ ਤੋਂ ਪਹਿਲਾਂ ਕਿ ਮੁੰਡੇ ਹੈਰਾਨੀ ਦੇ ਮਾਰੇ ਚੀਖ਼ਦੇ ਉਸ ਨੇ ਆਪਣਾ ਮੂੰਹ ਬੰਦ ਕਰ ਲਿਆ। ਇਤਨੀ ਦੇਰ ਵਿਚ ਮੁੰਡਿਆਂ ਨੇ ਦੇਖ ਲਿਆ ਕਿ ਕਠਪੁਤਲੀ ਦਾ ਪੂਰਾ ਮੂੰਹ ਲਾਲ ਸੀ। ਹਾਲੇ ਵੀ ਉਹ ਜਾਣਦੇ ਸਨ ਕਿ ਇਹ ਕਠਪੁਤਲੀਆਂ ਨਚਾਉਣ ਵਾਲੇ ਦਾ ਕੰਮ ਸੀ। ਜੇਕਰ ਦਿਨ ਹੁੰਦਾ ਤਾਂ ਉਨ੍ਹਾਂ ਨੂੰ ਹਾਸਾ ਆ ਜਾਂਦਾ। ਪਰ ਉਸ ਵੇਲੇ ਕੋਈ ਨਾ ਹੱਸਿਆ। ਲਾਲਟੈਨਾਂ ਦੇ ਉਜਾਲੇ ਵਿਚ ਦਿਸਦੇ ਰਹਸਮਈ ਪ੍ਰਛਾਵੇਂ ਚੁਫੇਰੇ ਖਿਲਰ ਰਹੇ ਸਨ। ਇਕ ਕਠਪੁਤਲੀ ਸੀ ਜਿਹੜੀ ਅੱਖਾਂ ਮਟਕਾ ਰਹੀ ਸੀ ਅਤੇ ਲਾਲ ਲਾਲ ਮੂੰਹ ਵਿਚੋਂ ਲਾਲ ਲਾਲ ਜੀਭ ਬਾਹਰ ਕੱਢ ਰਹੀ ਸੀ। ਉਹ ਬਿਲਕੁਲ ਜਿਉਂਦੀ ਜਾਗਦੀ ਸੀ ਅਤੇ ਉਹ ਦੇਖ ਕੇ ਸਹਿਮ ਗਏ।

ਉਹ ਬਨਰੋਕੂ ਦੀਆਂ ਨਵੀਆਂ ਚਪਲਾਂ ਅਤੇ ਬੁੱਢੀ ਇਸਤਰੀ ਦੇ ਇਹ ਸ਼ਬਦ, ਕਿ ਜੇ ਉਹ ਰਾਤ ਨੂੰ ਇਨ੍ਹਾਂ ਨੂੰ ਪਹਿਨਾਉਗੇ ਤਾਂ ਕੋਈ ਲੂੰਬੜੀ ਉਸ ਦੇ ਉਤੇ ਜਾਦੂ ਕਰ ਦੇਵੇਗੀ, ਯਾਦ ਕਰਦੇ ਰਹੇ। ਉਨ੍ਹਾਂ ਨੂੰ ਇਹ ਵੀ ਲਗਦਾ ਸੀ ਕਿ ਇਸ ਸਮਾਰੋਹ ਵਿਚ ਉਨ੍ਹਾਂ ਨੂੰ ਬਹੁਤ ਦੇਰ ਲਗ ਗਈ ਹੈ। ਪਟਾਖਿਆਂ ਦਾ ਸ਼ੋਰ ਦਬ ਚੁੱਕਾ ਸੀ ਅਤੇ ਭੀੜ ਛਟ ਰਹੀ ਸੀ। ਉਨ੍ਹਾਂ ਨੂੰ ਇਹ ਵੀ ਚੇਤੇ ਸੀ ਕਿ ਘਰ ਵਾਪਸ ਜਾਣ ਦਾ ਰਸਤਾ ਪਹਾੜਾਂ ਰਾਹੀਂ ਸੁੰਨ ਖੇਤਾਂ ਵਿਚੋਂ ਦੀ ਜਾਂਦਾ ਸੀ।

ਉਹ ਘਰਾਂ ਵਲ ਤੁਰ ਪਏ। ਚੰਨ ਹਾਲੇ ਵੀ ਆਕਾਸ਼ ਉਤੇ ਚਮਕ ਰਿਹਾ ਸੀ,

ਪਰ ਉਨ੍ਹਾਂ ਦਾ ਪਹਿਲਾ ਉਤਸ਼ਾਹ ਠੰਢਾ ਪੈ ਚੁਕਿਆ ਸੀ ਅਤੇ ਚਾਨਣੀ ਤੋਂ ਹੁਲਾਰਾ ਨਹੀਂ ਸੀ ਮਿਲ ਰਿਹਾ। ਉਹ ਚੁੱਪ-ਚੁਪੀਤੇ ਤੁਰੇ ਜਾ ਰਹੇ ਸਨ ਜਿਵੇਂ ਕਿ ਹਰ ਮੁੰਡਾ ਆਪਣੇ ਹਿਰਦੇ ਨੂੰ ਟਟੋਲ ਰਿਹਾ ਹੋਵੇ।

ਜਦੋਂ ਉਹ ਪਹਾੜ ਦੀ ਟੀਸੀ ਉਤੇ ਪੁੱਜੇ ਤਾਂ ਇਕ ਮੁੰਡੇ ਨੇ ਆਪਣੇ ਮੂੰਹ ਤੇ ਹੱਥ ਰੱਖ ਕੇ ਆਪਣੇ ਲਾਗੇ ਦੇ ਮੁੰਡੇ ਦੇ ਕੰਨ ਵਿਚ ਕੁਝ ਕਿਹਾ। ਫੇਰ ਦੂਜੇ ਨੇ ਤੀਜੇ ਮੁੰਡੇ ਦੇ ਕੰਨ ਵਿਚ ਓਹੀਓ ਗੱਲ ਕਹੀ। ਫਿਰ ਇਹ ਭੇਦ ਭਰੀ ਗੱਲ, ਬਨਰੋਕੂ ਤੋਂ ਛੁੱਟ, ਸਭ ਕੋਲ ਜਾ ਪੁੱਜੀ।

ਅਤੇ ਇਹ ਸੀ ਉਹ ਗੱਲ ਜੋ ਕੰਨਾਂ ਵਿਚ ਕਹੀ ਗਈ, "ਦੁਕਾਨਦਾਰ ਦੀ ਪਤਨੀ ਨੇ ਜਾਦੂ ਕੋਈ ਨਹੀਂ ਸੀ ਕੀਤਾ। ਕੇਵਲ ਤੀਲ ਬਾਲਣ ਦਾ ਨਾਟਕ ਕੀਤਾ ਸੀ।"

ਮੁੰਡੇ ਸਾਹ ਰੋਕੀ ਤੁਰਦੇ ਗਏ। ਉਨ੍ਹਾਂ ਨੂੰ ਇਕ ਸ਼ਬਦ ਵੀ ਬੋਲਣ ਦਾ ਹੀਆ ਨਾ ਪਿਆ। ਸਾਰੇ ਇਕੋ ਗੱਲ ਸੋਚ ਰਹੇ ਸਨ। ਲੂੰਬੜੀ ਦੇ ਜਾਦੂ ਪਾਉਣ ਦਾ ਮਤਲਬ ਕੀ ਹੁੰਦਾ ਹੈ? ਕੀ ਲੂੰਬੜੀ ਬਨਰੋਕੂ ਦੇ ਅੰਦਰ ਵੜ ਜਾਵੇਗੀ ਜਾਂ ਫੇਰ



ਉਸ ਦੀ ਬਾਹਰੀ, ਸ਼ਕਲ ਇਸੇ ਤਰ੍ਹਾਂ ਦੀ ਰਹੇਗੀ ਪਰ ਉਸ ਦਾ ਦਿਮਾਗ਼ ਲੂੰਬੜੀ ਦਾ ਦਿਮਾਗ ਬਣ ਜਾਵੇਗਾ? ਜੇ ਇਹ ਗੱਲ ਸੱਚ ਹੈ ਤਾਂ ਹੋ ਸਕਦਾ ਹੈ ਕਿ ਬਨਰੋਕੂ 'ਤੇ ਲੂੰਬੜੀ ਦਾ ਪ੍ਰਭਾਵ ਹੋ ਹੀ ਗਿਆ ਹੋਵੇ। ਪਰ ਅਸੀਂ ਇਹ ਕਿਵੇਂ ਕਹਿ ਸਕਦੇ ਹਾਂ ਜਦੋਂ ਤਕ ਬਨਰੋਕੂ ਆਪ ਨਾ ਦੱਸੇ।

ਹੁਣ ਉਤਰਾਈ ਆ ਗਈ ਸੀ ਅਤੇ ਪਗਡੰਡੀ ਨਿੱਕੇ ਨਿੱਕੇ ਘਾਹ ਵਾਲੀ ਜੂਹ ਵਿਚੋਂ ਦੀ ਲੰਘਦੀ ਸੀ। ਮੁੰਡੇ ਛੇਤੀ ਛੇਤੀ ਤੁਰ ਰਹੇ ਸਨ ਅਤੇ ਬਨਰੋਕੂ ਤੇ ਲੂੰਬੜੀ ਬਾਰੇ ਸੋਚ ਰਹੇ ਸਨ।

ਸੜਕ ਇਕ ਨਿੱਕੇ ਤਲਾਅ ਲਾਗਿਓਂ ਲੰਘੀ ਜਿਸਦੇ ਆਲੇ ਦੁਆਲੇ ਅਲੂਚਿਆਂ ਦੇ ਬੂਟੇ ਲੱਗੇ ਹੋਏ ਸਨ। ਜਦੋਂ ਉਹ ਉਥੋਂ ਦੀ ਲੰਘ ਰਹੇ ਸਨ ਤਾਂ ਇਕ ਮੁੰਡਾ ਹੌਲੇ ਜਿਹੇ ਖੰਘਿਆ। ਖਾਮੋਸ਼ੀ ਵਿਚ ਇਹ ਆਵਾਜ਼ ਸਭ ਨੂੰ ਸਾਫ਼ ਸੁਣਾਈ ਦਿੱਤੀ। ਉਨ੍ਹਾਂ ਨੇ ਇਕ ਦੂਜੇ ਵਲ ਸ਼ੱਕੀ ਨਜ਼ਰਾਂ ਨਾਲ ਤੱਕਿਆ। ਫੇਰ ਸਭ ਚੁੱਪ ਹੋ ਗਏ। ਉਹ ਸਮਝ ਗਏ ਕਿ ਇਹ ਆਵਾਜ਼ ਬਨਰੋਕੂ ਦੀ ਹੈ। ਬਨਰੋਕੂ ਖੰਘਿਆ ਸੀ ਜਾਂ ਇਸ ਦਾ ਕੋਈ ਡੂੰਘਾ ਅਰਥ ਸੀ। ਜਿੰਨਾ ਉਹ ਸੋਚਦੇ ਗਏ ਓਨਾ ਹੀ ਉਨ੍ਹਾਂ ਨੂੰ ਲੱਗਿਆ ਕਿ ਇਹ ਖੰਘਣ ਦੀ ਆਵਾਜ਼ ਸੀ ਹੀ ਨਹੀਂ ਸਗੋਂ ਇਹ ਤਾਂ ਲੂੰਬੜੀ ਦੇ ਚੀਕਣ ਦੀ ਆਵਾਜ਼ ਸੀ।

'ਹੰ—ਹੰ—'। ਬਨਰੋਕੂ ਦੀ ਆਵਾਜ਼ ਫੇਰ ਆਈ।

ਇਸ ਬਾਰ ਮੁੰਡਿਆਂ ਦੇ ਦਿਲ ਵਿਚ ਰਤਾ ਵੀ ਸ਼ੱਕ ਨਹੀਂ ਸੀ ਕਿ ਉਨ੍ਹਾਂ ਦੇ ਵਿਚਕਾਰ ਇਕ ਲੂੰਬੜੀ ਵੀ ਸੀ। ਡਰ ਦੇ ਮਾਰੇ ਉਹ ਹੋਰ ਵੀ ਛੇਤੀ ਛੇਤੀ ਤੁਰਨ ਲੱਗੇ।

ਬਨਰੋਕੂ ਦਾ ਘਰ ਪਿੰਡ ਦੇ ਘਰਾਂ ਤੋਂ ਦੂਰ, ਇਕ ਨਿਕੀ ਜਿਹੀ ਘਾਟੀ ਵਿਚ ਸੰਤਰਿਆਂ ਦੇ ਰੁੱਖਾਂ ਦੇ ਝੁਰਮਟ ਵਿਚ ਸੀ। ਉਥੇ ਪੁੱਜਣ ਲਈ ਇਕ ਨਿੱਕੀ ਪਗਡੰਡੀ ਰਾਹੀਂ ਜਾਣਾ ਪੈਂਦਾ ਸੀ। ਆਮ ਤੌਰ ਤੇ ਲੜਕੇ ਰੋਜ਼ਾਨਾ ਹੀ ਬਨਰੋਕੂ ਨੂੰ ਉਸ ਦੇ ਘਰ ਤੱਕ ਛੱਡਣ ਆਉਂਦੇ ਸਨ। ਉਹ ਜਾਣਦੇ ਸਨ ਕਿ ਉਹ ਕਿੰਨਾ ਵਿਗੜਿਆ ਹੋਇਆ ਅਤੇ ਬੇਸਹਾਰਾ ਸੀ। ਉਸ ਦੀ ਮਾਂ ਉਨ੍ਹਾਂ ਨੂੰ ਮਿਠੀਆਂ ਗੋਲੀਆਂ ਅਤੇ ਮਿਠਾਈ ਦਿਆ ਕਰਦੀ ਸੀ ਤਾਂ ਜੋ ਉਹ ਉਸ ਦੇ ਪੁੱਤਰ ਦਾ ਖ਼ਿਆਲ ਰੱਖਣ। ਅਜੇ ਰਾਤ ਹੀ ਸਮਾਰੋਹ ਤੇ ਜਾਣ ਤੋਂ ਪਹਿਲਾਂ ਉਹ ਉਚੇਚਾ ਬਨਰੋਕੂ ਦੇ ਘਰ ਆਏ ਸਨ।

ਇਹ ਜੁੰਡਲੀ ਹਲਟ ਲਾਗੇ ਪੁੱਜੀ। ਉਨ੍ਹਾਂ ਨੇ ਦੇਖਿਆ ਕਿ ਬਨਰੋਕੂ ਦੇ ਘਰ ਨੂੰ ਜਾਣ ਵਾਲੀ ਪਗਡੰਡੀ ਲੰਮੇ ਘਾਹ ਵਿਚ ਉਤਰ ਕੇ ਗੁਆਚ ਜਾਂਦੀ ਸੀ। ਕਿਸੇ ਨੂੰ ਥਾਂ ਤੋਂ ਹਿਲਣ ਦਾ ਹੀਆ ਨਾ ਪਿਆ। ਲਗਦਾ ਸੀ ਕਿ ਉਹ ਬਿਲਕੁਲ ਭੁੱਲ ਚੁੱਕੇ ਸਨ ਕਿ ਉਹ ਬਨਰੋਕੂ ਨੂੰ ਘਰ ਤਕ ਛੱਡ ਕੇ ਆਇਆ ਕਰਦੇ



ਸਨ। ਪਰ ਉਹ ਭੁੱਲੇ ਨਹੀਂ ਸਨ। ਡਰੇ ਹੋਏ ਸਨ। ਉਹ ਬਨਰੋਕੂ ਤੋਂ ਡਰਦੇ ਸਨ।

ਆਖ਼ਰ ਬਨਰੋਕੂ ਇਕੱਲਾ ਹੀ ਪਗਡੰਡੀ ਉਤੇ ਤੁਰ ਪਿਆ। ਪਰ ਉਹ ਪਿੱਛੇ ਮੁੜ ਮੁੜ ਕੇ ਤਕਦਾ ਰਿਹਾ। ਉਸ ਨੂੰ ਆਸ ਸੀ ਕਿ ਘੱਟੋ ਘੱਟ ਯੋਸ਼ੀਨੋਰੀ ਜ਼ਰੂਰ ਉਸਦਾ ਸਾਥ ਦੇਵੇਗਾ। ਪਰ ਯੋਸ਼ੀਨੋਰੀ ਵੀ ਆਪਣੀ ਥਾਂ ਤੋਂ ਨਾ ਹਿੱਲਿਆ।

ਬਨਰੋਕੂ ਇੱਕਲਾ ਹੀ ਆਪਣੇ ਰਸਤੇ ਤੇ ਜਾ ਰਿਹਾ ਸੀ। ਉਸ ਨੇ ਕਿਤੇ ਲਾਗੇ ਹੀ ਡੱਡੂਆਂ ਦੀ ਗੜੈਂ ਗੜੈਂ ਦੀ ਆਵਾਜ਼ ਸੁਣੀ। ਹੁਣ ਜਦੋਂ ਕਿ ਉਹ ਘਰ ਪੁਜਣ ਹੀ ਵਾਲਾ ਸੀ ਤਾਂ ਉਸ ਨੂੰ ਮੁੰਡਿਆਂ ਦੇ ਨਾਲ ਨਾ ਆਉਣ ਦਾ ਕੋਈ ਮਲਾਲ ਨਾ ਰਿਹਾ। ਪਹਿਲਾਂ ਤਾਂ ਉਹ ਸਦਾ ਉਸ ਨੂੰ ਛੱਡਣ ਆਇਆ ਕਰਦੇ ਸਨ। ਅੱਜ ਪਹਿਲੀ ਵਾਰ ਉਹ ਨਹੀਂ ਸਨ ਆਏ। ਬਨਰੋਕੂ ਕੋਈ ਜਿਆਦਾ ਸਮਝਦਾਰ ਮੁੰਡਾਂ ਤਾਂ ਨਹੀਂ ਸੀ ਪਰ ਇੰਨਾ ਕੁ ਸਿਆਣਾ ਜ਼ਰੂਰ ਸੀ ਕਿ ਜੋ ਕੁਝ ਵਾਪਰਿਆ ਸੀ ਉਸ ਨੂੰ ਸਮਝ ਜਾਵੇ। ਉਸ ਨੂੰ ਪਤਾ ਸੀ ਕਿ ਮੁੰਡੇ ਕੀ ਘੁਸਰਮੁਸਰ ਕਰ ਰਹੇ ਸਨ ਅਤੇ ਜਦੋਂ ਉਹ ਖੰਘਿਆਂ ਤਾਂ ਉਨ੍ਹਾਂ ਨੇ ਕੀ

ਅਨੁਭਵ ਕੀਤਾ।

ਬਨਰੋਕੂ ਸੋਚਦਾ ਰਿਹਾ ਕਿ ਕਿਵੇਂ ਸਮਾਰੋਹ ਨੂੰ ਜਾਣ ਵਾਲੇ ਸਾਰੇ ਮੁੰਡੇ ਕਿੰਨੇ ਮਿਹਰਵਾਨ ਤੇ ਮਦਦਗਾਰ ਸਨ। ਪਰ ਜਦੋਂ ਉਸ ਨੇ ਨਵੇ ਸਲਿਪਰ ਪਾ ਲਏ ਤਾਂ ਹਰ ਕੋਈ ਉਸ ਤੋਂ ਪਾਸਾ ਵੱਟਣ ਲੱਗਾ। ''ਉਹ ਸਮਝਦੇ ਸਨ ਕਿ ਇਕ ਲੂੰਬੜੀ ਨੇ ਮੇਰੇ ਤੇ ਜਾਦੂ ਕਰ ਦਿੱਤਾ ਹੈ। ਉਸ ਨੇ ਸੋਚਿਆ ਇਹੋ ਕਾਰਨ ਹੈ ਕਿ ਹੁਣ ਉਹ ਮੈਨੂੰ ਚੰਗਾ ਨਹੀਂ ਸਮਝਦੇ।'' ਉਸ ਦਾ ਦਿਲ ਦੁੱਖ ਗਿਆ। ਯੋਸ਼ੀਨੋਰੀ ਜਿਹੜਾ ਉਸ ਤੋਂ ਉਮਰ ਵਿਚ ਕਾਫ਼ੀ ਵੱਡਾ ਸੀ ਅਤੇ ਸਦਾ ਉਸ ਉਤੇ ਮਿਹਰਬਾਨ ਰਹਿੰਦਾ ਸੀ, ਉਸ ਰਾਤ ਅਜੀਬ ਵਰਤਾਉ ਕਰ ਰਿਹਾ ਸੀ। ਆਮ ਤੌਰ ਤੇ ਉਸ ਦੇ ਦੋਸਤ ਯੋਸ਼ੀਨੋਰੀ ਨੂੰ ਤਾੜਨ ਵਿਚ ਚਿਰ ਨਹੀਂ ਸੀ ਲਗਦਾ ਕਿ ਉਸ ਨੂੰ ਠੰਢ ਲਗ ਰਹੀ ਹੈ, ਅਤੇ ਉਸ ਨੂੰ ਨਿੱਘਾ ਰਖਣ ਲਈ ਆਪਣੀ ਜੈਕਟ ਦੇ ਦਿਆ ਕਰਦਾ ਸੀ। ਪਰ ਅੱਜ ਉਸ ਨੇ ਆਪਣੀ ਜੈਕਟ ਪੇਸ਼ ਨਹੀਂ ਕੀਤੀ। ਜਦੋਂ ਉਹ ਦੁਬਾਰਾ ਖੰਘਿਆ ਤਾਂ ਵੀ ਨਹੀਂ।

ਹੁਣ ਉਹ ਘਰ ਦੇ ਖੁਲ੍ਹੇ ਬੂਹੇ ਕੋਲ ਜਾ ਪੁੱਜਾ ਸੀ ਜਿਥੇ ਵਾੜ ਮੁਕਦੀ ਸੀ। ਜਦੋਂ ਉਸ ਨੇ ਲੱਕੜ ਦਾ ਨਿੱਕਾ ਫਾਟਕ ਖੋਲ੍ਹਿਆ ਤਾਂ ਉਸਦੀ ਨਜ਼ਰ ਧਰਤੀ ਉਤੇ ਪੈਂਦੇ ਆਪਣੇ ਪ੍ਰਛਾਵੇਂ ਉਤੇ ਪਈ। ਉਸ ਦੇ ਮਨ ਵਿਚ ਸ਼ੱਕ ਦੀ ਇਕ ਲਹਿਰ ਉੱਠੀ। ਹੋ ਸਕਦਾ ਹੈ ਕੋਈ ਲੂੰਬੜੀ ਸਚਮੁਚ ਮੈਨੂੰ ਚੰਬੜ ਗਈ ਹੋਵੇ। ਜੇਕਰ ਇਹ ਸੱਚ ਹੈ ਤਾਂ ਮਾਤਾ-ਪਿਤਾ ਮੇਰੇ ਨਾਲ ਕਿਸ ਤਰ੍ਹਾਂ ਦਾ ਵਿਵਹਾਰ ਕਰਨਗੇ।

ਉਸ ਦਾ ਪਿਤਾ ਪੀਪੇ ਬਨਾਉਣ ਵਾਲਿਆਂ ਦੀ ਮੀਟਿੰਗ ਵਿਚ ਗਿਆ ਹੋਇਆ ਸੀ। ਉਸ ਨੇ ਰਾਤ ਨੂੰ ਦੇਰ ਨਾਲ ਮੁੜਨਾ ਸੀ। ਸੋ ਉਸ ਦੀ ਮਾਂ ਨੇ ਫ਼ੈਸਲਾ ਕੀਤਾ ਕਿ ਉਸ ਨੂੰ ਉਡੀਕੇ ਬਿਨਾਂ ਸੌਇਆ ਜਾਵੇ। ਭਾਵੇਂ ਬਨਰੋਕੂ ਸਕੂਲ ਪੜ੍ਹਨ ਲੱਗਾ ਸੀ ਪਰ ਹਾਲੇ ਆਪਣੀ ਮਾਂ ਨਾਲ ਹੀ ਸੌਂਦਾ ਸੀ। ਅਸਲ ਵਿਚ ਉਹ ਮਾਂ ਪਿਉ ਦਾ ਇਕੱਲਾ, ਪਿਆਰ ਨਾਲ ਵਿਗੜਿਆ ਹੋਇਆ ਮੁੰਡਾ ਸੀ।

ਜਦੋਂ ਉਹ ਬਿਸਤਰ ਉਤੇ ਪੈ ਗਏ ਤਾਂ ਮਾਂ ਬੋਲੀ, ''ਅੱਛਾ ਮੈਨੂੰ ਸਮਾਰੋਹ ਦਾ ਸਾਰਾ ਹਾਲ ਤਾਂ ਸੁਣਾ।'' ਉਹ ਸਭ ਜਾਨਣਾ ਚਾਹੁੰਦੀ ਸੀ ਜੋ ਉਸਦਾ ਪੁੱਤਰ ਕਰਦਾ ਸੀ। ਜਦੋਂ ਉਹ ਸਕੂਲ ਜਾਂਦਾ ਤਾਂ ਉਹ ਇਹ ਜਾਨਣਾ ਚਾਹੁੰਦੀ ਸੀ ਕਿ ਸਕੂਲ ਵਿਚ ਉਸ ਨੇ ਕੀ ਕੀਤਾ। ਜਦੋਂ ਉਹ ਸਿਨੇਮਾ ਜਾਂਦਾ ਤਾਂ ਉਹ ਫ਼ਿਲਮ ਦੀ ਪੂਰੀ ਕਹਾਣੀ ਉਸ ਕੋਲੋਂ ਸੁਣਨਾ ਚਾਹੁੰਦੀ ਸੀ।

ਬਨਰੋਕੂ ਗੱਲਬਾਤ ਵਿਚ ਇਤਨਾ ਹੁਸ਼ਿਆਰ ਨਹੀਂ ਸੀ। ਜੋ ਕੁਝ ਵਾਪਰਿਆ ਉਹ ਦੱਸ ਤਾਂ ਦੇਂਦਾ ਸੀ, ਪਰ ਰੁਕ ਰੁਕ ਕੇ। ਉਸਦੀ ਮਾਂ ਬਹੁਤ ਧਿਆਨ ਨਾਲ

ਉਸਦੀ ਗੱਲ ਸੁਣਦੀ ਅਤੇ ਉਸ ਦੇ ਵੇਰਵਿਆਂ ਤੋਂ ਪ੍ਰਸੰਨ ਦਿਸਦੀ ਸੀ।

''ਨਰਤਕੀਆਂ ਵਿਚੋਂ ਇਕ - ਉਹ ਸੀ ਬਾਥ ਹਾਊਸ ਵਾਲੀ ਆਪਣੀ ਟੋਨੇ ਕੇ,'' ਬਨਰੋਕੂ ਨੇ ਕਿਹਾ।

''ਇਹ ਗੱਲ ਹੈ'' ਉਸ ਦੀ ਮਾਂ ਖਿੜ ਖਿੜ ਹੱਸਣ ਲੱਗੀ ''ਅਤੇ ਹੋਰ ਕਿਹੜੀਆਂ ਕਿਹੜੀਆਂ ਸਨ? ਕੀ ਤੂੰ ਦੱਸ ਸਕਦਾ ਹੈਂ?''

ਬਨਰੋਕੂ ਨੇ ਆਪਣੀਆਂ ਵੱਡੀਆਂ ਵੱਡੀਆਂ ਅੱਖਾਂ ਫੈਲਾ ਲਈਆਂ ਜਿਵੇਂ ਕਿ ਯਾਦ ਕਰਨ ਦੀ ਕੋਸ਼ਿਸ਼ ਕਰ ਰਿਹਾ ਹੋਵੇ। ਪਰ ਉਸਦੀ ਅਗਲੀ ਗੱਲ ਸਮਾਰੋਹ ਬਾਰੇ ਨਹੀਂ ਸੀ। 'ਮਾਂ! ਕੀ ਇਹ ਸੱਚ ਹੈ ਕਿ ਜੇ ਕੋਈ ਪਹਿਲੀ ਬਾਰ ਰਾਤ ਨੂੰ ਨਵੀਆਂ ਚਪਲਾਂ ਪਹਿਨ ਲਵੇ ਤਾਂ ਉਸ ਤੇ ਲੂੰਬੜੀ ਜਾਦੂ ਕਰ ਦਿੰਦੀ ਹੈ?''

ਉਸ ਦੀ ਮਾਂ ਨੂੰ ਇਹ ਸੁਣ ਕੇ ਅਚੰਭਾ ਹੋਇਆ ਅਤੇ ਪਲ ਭਰ ਲਈ ਉਹ ਬੌਂਦਲ ਗਈ। ਪਹਿਲਾਂ ਤਾਂ ਉਸ ਨੂੰ ਸਮਝ ਨਾ ਆਈ ਕਿ ਬਨਰੋਕੂ ਕੀ ਕਹਿ ਰਿਹਾ ਹੈ। ਪਰ ਛੇਤੀ ਹੀ ਉਸ ਨੇ ਅਨੁਮਾਨ ਲਾ ਲਿਆ ਕਿ ਉਸ ਦੇ ਨਿੱਕੇ ਪੁੱਤਰ ਨਾਲ ਕੀ ਬੀਤੀ ਹੋਵੇਗੀ । ''ਤੈਨੂੰ ਇਹ ਕਿਸ ਨੇ ਕਿਹਾ?'' ਉਸ ਨੇ ਪੁੱਛਿਆ।

ਬਨਰੋਕੂ ਨੇ ਗੰਭੀਰਤਾ ਨਾਲ ਆਪਣਾ ਓਹੀਓ ਸਵਾਲ ਦੁਹਰਾਇਆ, ''ਕੀ ਇਹ ਸੱਚ ਹੈ?''

''ਨਹੀਂ, ਬਿਲਕੁਲ ਨਹੀਂ ਬਹੁਤ ਪਹਿਲੇ ਪੁਰਾਣੇ ਜ਼ਮਾਨੇ ਵਿਚ ਲੋਕ ਅਜਿਹੀਆਂ ਗੱਲਾਂ ਵਿਚ ਵਿਸ਼ਵਾਸ ਰੱਖਿਆ ਕਰਦੇ ਸਨ।'

''ਤਾਂ ਫੇਰ ਇਹ ਝੂਠ ਹੋਇਆ?''

''ਬਿਲਕੁਲ ਝੂਠ ਹੈ''

''ਕੀ ਤੁਹਾਨੂੰ ਯਕੀਨ ਹੈ?''

'ਹਾਂ ਹੈ।''

ਕੁਝ ਪਲ ਲਈ ਬਨਰੋਕੂ ਚੁੱਪ ਰਿਹਾ। ਇਕ ਦੋ ਵਾਰੀ ਉਸਨੇ ਆਪਣੀਆਂ ਅੱਖਾਂ ਘੁੰਮਾਈਆਂ। ਆਖ਼ਰ ਬੋਲਿਆ, 'ਪਰ ਜੇਕਰ ਅਜਿਹਾ ਹੋ ਜਾਵੇ ਤਾਂ ਤੁਸੀਂ ਕੀ ਕਰੋਗੇ?''

'ਜੇਕਰ ਕੀ ਹੋ ਜਾਵੇ?''

'ਮੇਰਾ ਮਤਲਬ ਹੈ ਜੇਕਰ ਕੋਈ ਲੂੰਬੜੀ ਮੈਨੂੰ ਚੰਬੜ ਜਾਵੇ ਅਤੇ ਮੈਂ ਖੁਦ ਲੂੰਬੜੀ ਬਣ ਜਾਵਾਂ ਤਾਂ ਤੁਸੀਂ ਕੀ ਕਰੋਗੇ?''

ਉਸਦੀ ਮਾਂ ਖਿੜ-ਖਿੜ ਹੱਸਣ ਲੱਗੀ।

'ਮੈਨੂੰ ਜਵਾਬ ਦਿਓ। ਜਵਾਬ ਦਿਓ ਨਾ।'' ਜ਼ਰਾ ਘਾਬਰ ਕੇ ਉਹ ਮਾਂ ਕੋਲ

ਗਿਆ ਅਤੇ ਉਸ ਨੂੰ ਝੰਜੋੜ ਕੇ ਪੁੱਛਿਆ।''

''ਅੱਛਾ, ਅੱਛਾ'' ਉਸ ਦੀ ਮਾਂ ਗੰਭੀਰ ਬਣ ਕੇ ਬੋਲੀ, ''ਜੇ ਤੂੰ ਲੂੰਬੜੀ ਬਣ ਗਿਆ ਫਿਰ ਤਾਂ ਨਿਸ਼ਚੇ ਹੀ ਅਸੀਂ ਤੈਨੂੰ ਘਰ ਵਿਚ ਨਹੀਂ ਰਖ ਸਕਾਂਗੇ।''

ਬਨਰੋਕੂ ਮਾਂ ਦਾ ਉਤਰ ਸੁਣ ਕੇ ਉਦਾਸ ਹੋ ਗਿਆ। ਉਸ ਨੇ ਪੁੱਛਿਆ, ''ਫੇਰ ਮੈਂ ਕਿਥੇ ਜਾਵਾਂਗਾ?''

''ਸ਼ਾਇਦ ਕਰਾਸੂਨ ਪਹਾੜ ਉਤੇ'' ਮਾਂ ਬੋਲੀ ''ਸੁਣਿਆ ਹੈ ਉਥੇ ਲੂੰਬੜੀ ਹਾਲੇ ਵੀ ਰਹਿੰਦੀਆਂ ਹਨ।''

''ਪਰ ਫੇਰ ਤੁਸੀਂ ਤੇ ਪਿਤਾ ਜੀ ਕੀ ਕਰੋਗੇ?''

ਉਸ ਦੀ ਮਾਂ ਨੇ ਆਪਣੇ ਚਿਹਰੇ ਉਤੇ ਗੰਭੀਰਤਾ ਲਿਆ ਕੇ ਕਿਹਾ, ਜਿਵੇਂ ਕਿ ਵੱਡੇ ਲੋਕ ਅਕਸਰ ਕਰਦੇ ਹਨ ਜਦ ਉਹ ਬੱਚਿਆਂ ਨੂੰ ਛੇੜ ਰਹੇ ਹੁੰਦੇ ਹਨ।'' ਇਹ ਤਾਂ ਫੇਰ ਅਸੀਂ ਰਲ ਕੇ ਸੋਚਾਂਗੇ ਅਤੇ ਫੇਰ ਸ਼ਾਇਦ ਇਹ ਕਹੀਏ ਕਿ ਸਾਡਾ ਬਨਰੋਕੂ ਤਾਂ ਲੂੰਬੜੀ ਬਣ ਗਿਆ ਹੈ। ਸਾਨੂੰ ਹੁਣ ਇਸ ਸੰਸਾਰ ਵਿਚ ਕੁਝ ਚੰਗਾ ਨਹੀਂ ਲਗਦਾ। ਸੋ ਅਸੀਂ ਵੀ ਆਦਮੀ ਦੀ ਬਜਾਇ ਲੂੰਬੜੀ ਬਣ ਜਾਂਦੇ ਹਾਂ।

''ਪਿਤਾ ਜੀ ਤੇ ਤੁਸੀਂ ਵੀ ਲੂੰਬੜੀ ਬਣ ਜਾਓਗੇ?''

''ਹਾਂ, ਤੇਰੇ ਪਿਤਾ ਤੇ ਮੈਂ ਕਲ੍ਹ ਨੂੰ ਹੀ ਨਵੀਆਂ ਚਪਲਾਂ ਖ਼ਰੀਦ ਲਵਾਂਗੇ ਅਤੇ ਏਸੇ ਤਰ੍ਹਾਂ ਲੂੰਬੜੀ ਬਣ ਜਾਵਾਂਗੇ। ਫੇਰ ਤਿੰਨੋ ਜਣੇ ਰਲ ਕੇ ਕਰਾਸੂਨ ਪਹਾੜ ਉਤੇ ਚਲੇ ਜਾਵਾਂਗੇ।

ਬਨਰੋਕੂ ਦੀਆਂ ਅੱਖਾਂ ਹੈਰਾਨੀ ਨਾਲ ਫੈਲਦੀਆਂ ਗਈਆਂ। ''ਕੀ ਇਹ ਪੱਛਮ ਵਾਲੇ ਪਾਸੇ ਵਲ ਹੈ ਜਿਥੇ ਉੱਚੇ ਉੱਚੇ ਪਰਬਤ ਹਨ?'''

''ਹਾਂ, ਇਹ ਸ਼ੀਮਾਨੇ ਪਰੀਫ਼ੈਕਚਰ ਵਿਚ ਹੈ — ਨਾਰਵੇ ਦੇ ਦੱਖਣ-ਪੱਛਮ ਵਿਚ।''

''ਕੀ ਇਹ ਪਹਾੜਾਂ ਵਿਚ ਹੈ?''

''ਹਾਂ, ਅਤੇ ਦੇਵਦਾਰ ਦੇ ਰੁੱਖਾਂ ਨਾਲ ਢੱਕਿਆ ਹੋਇਆ।''

''ਉਥੇ ਸ਼ਿਕਾਰੀ ਨਹੀਂ ਹੋਣਗੇ?''

''ਤੇਰਾ ਮਤਲਬ ਹੈ ਬੰਦੂਕਾਂ ਵਾਲੇ ਸ਼ਿਕਾਰੀ? ਕਿਉਂ ਨਹੀਂ?''

''ਉਥੇ ਕੋਈ ਆਦਮੀ ਨਹੀਂ ਰਹਿੰਦਾ ਇਸ ਕਰਕੇ ਬਹੁਤ ਸਾਰੇ ਜਾਨਵਰ ਤੁਰੇ ਫਿਰਦੇ ਹਨ।''

''ਆਪਾਂ ਕਿਸੇ ਨੀਵੀਂ ਜਗ੍ਹਾ ਲੁਕ ਜਾਵਾਂਗੇ ਅਤੇ ਇਕ ਖੂੰਜੇ ਵਿਚ ਗੁੱਛਾ ਮੁੱਛਾ ਹੋ ਕੇ ਬੈਠ ਜਾਵਾਂਗੇ। ਫੇਰ ਸਾਨੂੰ ਸ਼ਿਕਾਰੀ ਨਹੀਂ ਦੇਖ ਸਕਣਗੇ।'

''ਪਰ ਜਦੋਂ ਬਰਫ਼ ਪਵੇਗੀ ਤਾਂ ਕੀ ਖਾਵਾਂਗੇ। ਸਾਨੂੰ ਖਾਣਾ ਲੱਭਣ ਲਈ

ਬਾਹਰ ਜਾਣਾ ਪਵੇਗਾ ਅਤੇ ਸ਼ਿਕਾਰੀਆਂ ਦੇ ਕੁੱਤੇ ਸਾਨੂੰ ਦੇਖ ਲੈਣਗੇ।''

''ਫੇਰ ਅਸੀਂ ਆਪਣੀ ਜਾਨ ਬਚਾਉਣ ਲਈ ਨੱਸ ਜਾਵਾਂਗੇ।''

''ਤੁਹਾਡੀ ਤੇ ਪਿਤਾ ਜੀ ਦੀ ਤਾਂ ਗੱਲ ਠੀਕ ਹੈ। ਕਿਉਂਜੋ ਤੁਸੀਂ ਵੱਡੇ ਹੋ ਅਤੇ ਤੇਜ਼ ਦੌੜ ਸਕਦੇ ਹੋ। ਪਰ ਮੈਂ ਤਾਂ ਲੂੰਬੜੀ ਦਾ ਬੱਚਾ ਹੀ ਹਾਂ। ਮੈਂ ਪਿੱਛੇ ਰਹਿ ਜਾਵਾਂਗਾ।''

''ਨਹੀਂ ਅਸੀਂ ਤੈਨੂੰ ਆਪਣੇ ਪੰਜਿਆਂ ਵਿਚ ਲੈ ਦੌੜ ਜਾਵਾਂਗੇ।''

''ਅਤੇ ਕੁੱਤੇ ਸਾਡੇ ਪਿੱਛੇ ਪਿੱਛੇ ਹੋਣਗੇ।''

ਉਸ ਦੀ ਮਾਂ ਚੁੱਪ ਹੋ ਗਈ ਅਤੇ ਫੇਰ ਜਦੋਂ ਉਹ ਬੋਲੀ ਤਾਂ ਉਸ ਦੀ ਆਵਾਜ਼ ਵਿਚ ਚਿੜਾਉਣ ਵਾਲੀ ਗੱਲ ਨਹੀਂ ਸੀ।

''ਠੀਕ ਹੈ, ਫੇਰ ਮੈਂ ਲੰਗੜਾਂਦੀ ਹੋਈ ਪਿੱਛੇ ਪਿੱਛੇ ਆਵਾਂਗੀ।''

''ਪਰ ਕਿਉਂ?'' ਬੱਚੇ ਨੇ ਪੁੱਛਿਆ।

''ਕਿਉਂ ਜੋ ਇਸ ਤਰ੍ਹਾਂ ਕੁੱਤਾ ਮੈਨੂੰ ਹੀ ਆਪਣੇ ਦੰਦਾਂ ਵਿਚ ਫੜੇਗਾ ਅਤੇ ਉਹ ਉਸ ਸਮੇਂ ਤਕ ਫੜੀ ਰੱਖੇਗਾ ਜਦੋਂ ਤਕ ਸ਼ਿਕਾਰੀ ਆ ਕੇ ਮੈਨੂੰ ਚੰਗੀ ਤਰ੍ਹਾਂ ਨੂੜ ਨਹੀਂ ਲੈਂਦਾ। ਇਸ ਤਰ੍ਹਾਂ ਤੈਨੂੰ ਅਤੇ ਪਿਤਾ ਨੂੰ ਨੱਸ ਕੇ ਸੁਰੱਖਿਆ ਵਾਲੀ ਥਾਂ ਪੁਜਣ ਲਈ ਸਮਾਂ ਮਿਲ ਜਾਵੇਗਾ।''

ਬਨਰੋਕੂ ਹੱਕਾ ਬੱਕਾ ਰਹਿ ਗਿਆ। ਉਸ ਨੇ ਘਬਰਾ ਕੇ ਆਪਣੀ ਮਾਂ ਵਲ ਤੱਕਿਆ। ''ਨਹੀਂ, ਮਾਂ, ਨਹੀਂ'' ਉਹ ਚਿਲਾਇਆ, ''ਫੇਰ ਅਸੀਂ ਤੈਥੋਂ ਵਾਂਝੇ ਹੋ ਜਾਵਾਂਗੇ।''

''ਪਰ ਪੁੱਤਰ, ਹੋਰ ਕੋਈ ਚਾਰਾ ਵੀ ਤਾਂ ਨਹੀਂ ਹੈ,'' ਉਸਦੀ ਮਾਂ ਨੇ ਹੌਲੇ ਜਿਹੇ ਕਿਹਾ, ''ਤੇਰੀ ਮਾਂ ਲੰਗੜਾਂਦੀ ਹੋਈ ਮਲਕੜੇ ਪਿੱਛੇ ਪਿੱਛੇ ਤੁਰੀ ਜਾਵੇਗੀ।''

''ਤੂੰ ਨਹੀਂ ਜਾਂਵੇਗੀ। ਨਹੀਂ, ਨਹੀਂ'' ਆਪਣੇ ਆਪ ਨੂੰ ਇਧਰ ਉਧਰ ਪਟਕਦਾ ਹੋਇਆ ਉਹ ਚੀਖ਼ਿਆ। ਇਥੋਂ ਤਕ ਕਿ ਉਸਨੇ ਸਿਰਹਾਣਾ ਬਿਸਤਰ ਤੋਂ ਥੱਲੇ ਵਗਾਹ ਕੇ ਮਾਰਿਆ। ਫੇਰ ਪਲ ਭਰ ਲਈ ਉਹ ਮਾਂ ਨਾਲ ਚੰਬੜ ਗਿਆ। ਉਸ ਦੀਆਂ ਮੋਟੀਆਂ ਮੋਟੀਆਂ ਅੱਖਾਂ ਵਿਚੋਂ ਅੱਥਰੂ ਵਹਿ ਰਹੇ ਸਨ।

ਮਾਂ ਦੀਆਂ ਅੱਖਾਂ ਵਿਚ ਵੀ ਅੱਥਰੂ ਆ ਗਏ। ਉਸ ਨੇ ਆਪਣੇ ਹੱਥ ਨਾਲ ਅੱਥਰੂ ਪੂੰਝੇ। ਹੌਲੀ ਜਿਹੀ ਉੱਠੀ ਅਤੇ ਤਕੀਆ ਚੁੱਕ ਕੇ ਬਨਰੋਕੂ ਦੇ ਸਿਰ ਥੱਲੇ ਰੱਖ ਦਿਤਾ।

**ਚਿੱਤਰਕਾਰ — ਟਿਕੀਚੀ ਮਿਯੋਸ਼ੀ**

## ਕੋਰੀਆ

# ਯੂਨੀ ਅਤੇ ਬੈਲ

### ਓ ਯੋਗਸੂ

ਵਧੇਰੇ ਲੋਕਾਂ ਨੂੰ ਬੈਲ ਚੰਗੇ ਲਗਦੇ ਹਨ ਪਰ ਯੂਨੀ ਨੂੰ ਉਹ ਪਸੰਦ ਨਹੀਂ ਸਨ। ਉਨ੍ਹਾਂ ਦੀ ਥਾਂ ਉਹ ਘੋੜਿਆਂ ਨੂੰ ਪਸੰਦ ਕਰਦਾ ਸੀ। ਬਲਦਾਂ ਨੂੰ ਉਸ ਨੇ ਕਦੇ ਪਸੰਦ ਨਹੀਂ ਕੀਤਾ। ਬਲਦ ਸੁਸਤ ਪਸ਼ੂ ਹੈ ਜਦ ਕਿ ਘੋੜੇ ਉਤੇ ਸੁਆਰੀ ਕੀਤੀ ਜਾ ਸਕਦੀ ਹੈ। ਉਸ ਨੂੰ ਕਿਤੇ ਵੀ ਸੌਖਿਆਂ ਲਿਜਾਇਆ ਜਾ ਸਕਦਾ ਹੈ ਅਤੇ ਉਹ ਗੱਡੇ ਨੂੰ ਵੀ ਖਿੱਚ ਸਕਦਾ ਹੈ। ਬੈਲ ਦੇ ਸਿੰਗਾਂ ਦੇ ਡਰ ਕਾਰਨ ਉਸ ਨੂੰ ਲਾਡ ਪਿਆਰ ਕਰਨਾ ਵੀ ਔਖਾ ਹੈ। ਉਂਜ ਵੀ ਬਲਦ ਹਰ ਵੇਲੇ ਕੁਝ ਨਾ ਕੁਝ ਖਾਂਦੇ ਰਹਿੰਦੇ ਹਨ। ਉਨ੍ਹਾਂ ਦਾ ਪੇਟੂਆਂ ਵਰਗਾ ਵਿਵਹਾਰ ਹੈ।

ਪਰ ਇਨ੍ਹਾਂ ਕਾਰਨਾਂ ਤੋਂ ਵੱਧ ਕੇ ਇਕ ਦਿਨ ਇਕ ਅਜਿਹੀ ਘਟਨਾ ਵਾਪਰੀ ਜਿਸ ਨੇ ਯੂਨੀ ਨੂੰ ਬੈਲਾਂ ਦੇ ਹੋਰ ਵੀ ਵਿਰੁੱਧ ਕਰ ਦਿਤਾ। ਜਿਸ ਨਿੱਕੇ ਜਿਹੇ ਪਿੰਡ ਵਿਚ ਉਹ ਰਹਿੰਦਾ ਸੀ ਉਥੇ ਦਸ ਘਰ ਸਨ ਅਤੇ ਉਨ੍ਹਾਂ ਦੇ ਸਾਹਮਣੇ ਇਕ ਖੁਲ੍ਹੀ ਥਾਂ ਸੀ ਜਿਸ ਨੂੰ ਸਾਰੇ ਪਿੰਡ-ਵਾਸੀ ਕਣਕ ਗਾਹੁਣ ਲਈ ਵਰਤਦੇ ਸਨ। ਚੁਫੇਰੇ ਫਲਵੇਂ ਰਸਤੇ ਅਤੇ ਧਾਨ ਦੇ ਖੇਤ ਸਨ। ਥੋੜ੍ਹੀ ਦੂਰ ਇਕ ਪਹਾੜੀ ਦਿਸਦੀ ਸੀ। ਸੁਭਾਵਕ ਤੌਰ ਤੇ ਪਿੰਡ ਦੇ ਬੱਚੇ ਇਸ ਖੁਲ੍ਹੀ ਥਾਂ ਨੂੰ ਖੇਡ ਦਾ ਮੈਦਾਨ ਸਮਝਦੇ ਸਨ।

ਬਸੰਤ ਦਾ ਮੌਸਮ ਸ਼ੁਰੂ ਹੋ ਗਿਆ ਸੀ। ਧਾਨ ਦੀ ਬੁਆਈ ਦਾ ਇਹੀ ਸਮਾਂ ਸੀ। ਖਲਿਆਣ ਦੇ ਨੇੜੇ ਹੀ ਇਕ ਪੁਰਾਣੇ ਬੂਟੇ ਨਾਲ ਇਕ ਬੈਲ ਬੱਧਾ ਹੋਇਆ ਸੀ। ਇਹ ਬੈਲ ਕਾਲੀਆਂ ਅੱਖਾਂ, ਕਾਲੇ ਪੇਟ ਅਤੇ ਖੁਰਾਂ ਉਤੇ ਕਾਲੇ ਨਿਸ਼ਾਨਾਂ ਤੋਂ ਛੁੱਟ, ਸਾਰਾ ਭੂਰੇ ਰੰਗ ਦਾ ਸੀ। ਦਰੱਖ਼ਤ ਦੀਆਂ ਲਗਰਾਂ ਦੇ ਸਿਰੇ ਹਰੇ ਹੋ ਰਹੇ ਸਨ।

ਦੁਪਹਿਰ ਦਾ ਖਾਣਾ ਖਾਣ ਅਤੇ ਚੋਖਾ ਸੌਂ ਲੈਣ ਮਗਰੋਂ ਯੂਨੀ ਨੇ ਆਪਣੀ ਪੁਰਾਣੀ ਤੇ ਚੀਥੜਾ ਹੋਈ ਗੇਂਦ ਚੁੱਕੀ ਅਤੇ ਖੇਡਣ ਲਈ ਖੁੱਲੇ ਮੈਦਾਨ ਵਿਚ ਚਲਾ ਗਿਆ।

ਪਰ ਇਕ ਵਿਸ਼ਾਲ ਅਤੇ ਭਿਆਨਕ ਬੈਲ ਨੂੰ ਉਥੇ ਖਲੋਤਾ ਦੇਖ ਕੇ ਉਹ ਹੱਕਾ ਬੱਕਾ ਰਹਿ ਗਿਆ। ਉਸਨੇ ਜ਼ੋਰ ਦੀ ਚੀਖ਼ ਮਾਰੀ ਅਤੇ ਉਸ ਦੀਆਂ ਅੱਖਾਂ ਡਰ ਦੇ ਮਾਰੇ ਅੱਡੀਆਂ ਹੀ ਰਹਿ ਗਈਆਂ। ਕਾਫ਼ੀ ਚਿਰ ਚੁੱਪਚਾਪ ਖਲੋਤਾ ਰਿਹਾ ਅਤੇ ਬੈਲ ਨੂੰ ਅੱਖਾਂ ਫਾੜ-ਫਾੜ ਕੇ ਤਕਦਾ ਰਿਹਾ। ਉਸਦੀ ਹਰ



ਹਰਕਤ ਉਤੇ ਕੜੀ ਨਜ਼ਰ ਰਖਦਾ ਰਿਹਾ। ਥੋੜ੍ਹੀ ਥੋੜ੍ਹੀ ਦੇਰ ਮਗਰੋਂ ਬੈਲ, ਮੱਖੀਆਂ ਹਟਾਉਣ ਲਈ ਆਪਣੀ ਪੂਛ ਨੂੰ ਘੁੰਮਾਉਂਦਾ ਸੀ। ਭਾਵੇਂ ਇੰਜ ਲਗਦਾ ਸੀ ਕਿ ਇਹ ਪਸ਼ੂ ਘਾਟੀ ਦੇ ਪਾਰ ਖਲੋਤੇ ਕਿਸੇ ਫਲਾਂ ਨਾਲ ਲੱਦੇ ਆੜੂਆਂ ਦੇ ਰੁੱਖ ਨੂੰ ਤੱਕ ਰਿਹਾ ਸੀ ਪਰ ਅਸਲ ਵਿਚ ਉਹ ਕੇਵਲ ਜੁਗਾਲੀ ਕਰ ਰਿਹਾ ਸੀ ਅਤੇ ਕੁਝ ਵੀ ਨਹੀਂ ਸੀ ਸੋਚ ਰਿਹਾ।

ਜਦੋਂ ਯੂਨੀ ਦਾ ਡਰ ਰਤਾ ਘਟਿਆ ਤਾਂ ਉਸਦੀ ਉਤਸੁਕਤਾ ਵੱਧ ਗਈ। ਮਲਕੜੇ ਉਹ ਬੈਲ ਦੇ ਨੇੜੇ ਪੁਜਾ। ਅਚਾਨਕ ਬੈਲ ਨੇ ਆਪਣਾ ਸਿਰ ਯੂਨੀ ਵਲ ਘੁੰਮਾਇਆ ਤਾਂ ਮੁੰਡਾ ਆਪਣੀ ਥਾਂ ਤੇ ਹੀ ਰੁਕ ਗਿਆ ਅਤੇ ਆਪਣੀ ਗੇਂਦ ਨੂੰ ਪਿੱਠ ਪਿੱਛੇ ਲਕੋ ਲਿਆ। ਉਸ ਨੂੰ ਯਕੀਨ ਸੀ ਕਿ ਬੈਲ ਉਸ ਕੋਲੋਂ ਗੇਂਦ ਖੋਹਣਾ ਚਾਹੁੰਦਾ ਸੀ। ਪਰ ਬੈਲ ਨੇ ਤਾਂ ਆਪਣੀ ਜੀਭ ਨਾਲ ਆਪਣੀ ਵੱਖੀ ਨੂੰ ਇਕ ਦੋ ਵਾਰ ਚੱਟਿਆ, ਪੂਛ ਹਿਲਾਈ, ਨੀਵੀਂ ਪਾਈ ਅਤੇ ਫੇਰ ਜੁਗਾਲੀ ਕਰਨ ਲੱਗਾ।

ਉਸੇ ਤਰ੍ਹਾਂ ਆਪਣੀ ਗੇਂਦ ਨੂੰ ਪਿਠ ਪਿੱਛੇ ਘੁੱਟ ਕੇ ਖੜਾ, ਯੂਨੀ ਹੈਰਾਨ ਸੀ। ਘੋੜਿਆਂ ਦੇ ਸਿੰਗ ਕਿਉਂ ਨਹੀਂ ਹੁੰਦੇ? ਜੇਕਰ ਕਦੇ ਇਕ ਬੈਲ ਅਤੇ ਇਕ ਘੋੜੇ ਦੀ ਲੜਾਈ ਹੋ ਜਾਵੇ ਤਾਂ ਪਤਾ ਨਹੀਂ ਕਿਹੜਾ ਜਿੱਤੇਗਾ। ਪਤਾ ਨਹੀਂ ਉਹ ਕਿਵੇਂ ਇਸ ਨਤੀਜੇ ਤੇ ਪੁਜਿਆ ਪਰ ਉਸਨੂੰ ਭਰੋਸਾ ਸੀ ਕਿ ਜਿੱਤ ਬੈਲ ਦੀ ਹੀ ਹੋਵੇਗੀ ਕਿਉਂ ਜੋ ਉਸ ਦੇ ਸਿੰਗ ਹੁੰਦੇ ਹਨ। ਯੂਨੀ ਨੂੰ ਘੋੜੇ ਚੰਗੇ ਲਗਦੇ ਸਨ।

ਇਸ ਲਈ ਇਹ ਸੋਚ ਕੇ ਕਿ ਜਿੱਤ ਨਿਸ਼ਚੇ ਹੀ ਬੈਲ ਦੀ ਹੀ ਹੋਵੇਗੀ ਉਹ ਮੱਲੋਮੱਲੀ ਉਦਾਸ ਹੋ ਗਿਆ।

ਇਹ ਉਸ ਲਈ ਇਕ ਰਹੱਸ ਸੀ ਕਿ ਬੈਲ ਹਰ ਵੇਲੇ ਕੁਝ ਨਾ ਕੁਝ ਕਿਵੇ ਖਾਈ ਜਾਂਦਾ ਹੈ। ਉਸ ਨੇ ਬਹੁਤ ਧਿਆਨ ਨਾਲ ਤੱਕਿਆ ਪਰ ਉਸ ਨੇ ਪਸ਼ੂ ਨੂੰ ਕੁਝ ਵੀ ਮੂੰਹ ਵਿਚ ਪਾਂਦੇ ਨਾ ਦੇਖਿਆ ਫੇਰ ਵੀ ਉਹ ਜੁਗਾਲੀ ਕਰੀ ਜਾਂਦਾ ਸੀ।

ਫੇਰ ਉਸਦੀ ਉਤਸੁਕਤਾ ਘੱਟ ਗਈ। ਬੈਲ ਵਿਚ ਉਸਦੀ ਰੁੱਚੀ ਜਾਂਦੀ ਰਹੀ ਤਾਂ ਉਹ ਪਿੱਛੇ ਮੁੜਿਆ ਅਤੇ ਆਪਣੀ ਗੇਂਦ ਨਾਲ ਖੇਡਣ ਲੱਗਾ। ਉਹ ਗੇਂਦ ਨੂੰ ਪਹਿਲਾਂ ਉਤਾਂਹ ਉਛਾਲਦਾ ਸੀ ਅਤੇ ਫੇਰ ਇਸ ਨੂੰ ਬੋਚਦਾ ਸੀ। ਫੇਰ ਉਸ ਨੇ ਗੇਂਦ ਨੂੰ ਪਥਰੀਲੀ ਪਗਡੰਡੀ ਉਤੇ ਉਛਾਲਣਾ ਸ਼ੁਰੂ ਕਰ ਦਿਤਾ। ਪਰ ਇਸ ਬਾਰੀ ਉਹ ਗੇਂਦ ਨੂੰ ਬੋਚ ਨਾ ਸਕਿਆ ਅਤੇ ਉਹ ਸਿਧੀ ਬੈਲ ਦੇ ਹੇਠਾਂ ਹੀ ਪੁੱਜੀ।

ਗੇਂਦ ਦਾ ਪਿੱਛਾ ਕਰਦੇ ਕਰਦੇ ਯੂਨੀ ਨੇ ਅਚਾਨਕ ਤੱਕਿਆ ਕਿ ਉਹ ਬੈਲ ਤੋਂ ਕੇਵਲ ਕੁਝ ਹੀ ਫੁੱਟ ਪਰੇ ਰਹਿ ਗਿਆ ਹੈ। ਉਸ ਨੂੰ ਸਮਝ ਨਾ ਆਈ ਕਿ ਉਹ ਕੀ ਕਰੇ। ਇਸ ਤਰ੍ਹਾਂ ਲਗਦਾ ਸੀ ਕਿ ਅੱਧੀਆਂ ਅੱਖਾਂ ਮੀਟ ਕੇ ਜੁਗਾਲੀ ਕਰਦੇ ਬੈਲ ਨੇ ਨਾ ਤਾਂ ਗੇਦ ਨੂੰ ਤੱਕਿਆ ਅਤੇ ਨਾ ਹੀ ਮੁੰਡੇ ਦੀ ਮੌਜੂਦਗੀ



ਦਾ ਖ਼ਿਆਲ ਕੀਤਾ। ਯੂਨੀ ਨੂੰ ਪੱਕਾ ਯਕੀਨ ਸੀ ਕਿ ਬੈਲ ਨੂੰ ਪਤਾ ਨਹੀਂ ਸੀ ਕਿ ਉਸਦੀ ਗੇਂਦ ਰਿੜ ਕੇ ਉਸ ਦੇ ਥੱਲੇ ਜਾ ਪੁੱਜੀ ਹੈ।

ਯੂਨੀ ਨੇ ਫ਼ੈਸਲਾ ਕੀਤਾ ਕਿ ਇਸ ਤੋਂ ਪਹਿਲਾਂ ਕਿ ਬੈਲ ਨੂੰ ਪਤਾ ਲੱਗੇ ਕਿ ਕੀ ਹੋਇਆ ਹੈ ਉਹ ਆਪਣੀ ਗੇਂਦ ਉਸਦੇ ਥੱਲਿਉਂ ਕੱਢਣ ਦਾ ਯਤਨ ਕਰੇਗਾ। ਬੈਲ ਉਤੇ ਨਜ਼ਰ ਜਮਾਈਂ ਉਹ ਸਾਵਧਾਨੀ ਨਾਲ ਪਸ਼ੂ ਦੇ ਪੇਟ ਥੱਲੇ ਥੋੜ੍ਹਾ ਥੋੜ੍ਹਾ ਕਰਕੇ ਅੱਗੇ ਵਧਿਆ। ਸਾਹ ਰੋਕ ਕੇ ਉਹ ਗੋਡਿਆਂ ਭਾਰ ਹੋ ਗਿਆ। ਪਰ ਜਿਵੇਂ ਹੀ ਉਹ ਗੇਂਦ ਚੁੱਕਣ ਲੱਗਾ ਬੈਲ ਨੇ ਅਚਾਨਕ ਆਪਣਾ ਸਿਰ ਹਿਲਾਇਆ ਅਤੇ ਉਸਦੇ ਗਲ ਵਿਚ ਬੱਧੇ ਘੁੰਗਰੂ ਵੱਜ ਉਠੇ। ਉਸੇ ਵੇਲੇ ਬੈਲ ਨੇ ਆਪਣੀ ਪੂਛ ਵੀ ਘੁੰਮਾਈ।

ਯੂਨੀ ਤੇਜ਼ੀ ਨਾਲ ਬੈਲ ਦੇ ਥੱਲਿਉਂ ਨਿਕਲਿਆ ਅਤੇ ਡਿੱਗ ਪਿਆ। ਫੇਰ ਉਹ ਆਪਣੇ ਹੱਥਾਂ ਦੇ ਸਹਾਰੇ ਪਿਛਾਂਹ ਵਲ ਝੁਕ ਗਿਆ ਅਤੇ ਪੈਰ ਜ਼ੋਰ ਨਾਲ ਜ਼ਮੀਨ ਉਤੇ ਮਾਰ ਕੇ ਚਿਲਾਇਆ, "ਮੂਰਖ! ਪਾਗਲ!"

ਬੈਲ ਆਪਣੇ ਆਪ ਵਿਚ ਮਸਤ, ਬੇਖਬਰ ਸੀ। ਬੈਲ ਨੇ ਇਕ ਦੋ ਵਾਰੀ ਆਪਣੇ ਕੰਨ ਝਟਕੇ ਅਤੇ ਫੇਰ ਜੁਗਾਲੀ ਕਰਨ ਲਗਾ, ਜਿਵੇਂ ਉਹ ਯੂਨੀ ਨੂੰ ਕਹਿ ਰਿਹਾ ਹੋਵੇ ਕਿ ਮੈਨੂੰ ਤੇਰੀ ਕੋਈ ਚਿੰਤਾ ਨਹੀਂ।

ਯੂਨੀ ਘਬਰਾ ਗਿਆ। ਪੈਰਾਂ ਭਾਰ ਬਹਿ ਕੇ ਅਤੇ ਆਪਣੇ ਹੱਥ ਉਤੇ ਠੋਡੀ ਰਖ ਕੇ ਆਪਣੇ ਆਪ ਤੋਂ ਪੁੱਛਣ ਲੱਗਾ, "ਮੈਂ ਆਪਣੀ ਗੇਂਦ ਇਸ ਤੋਂ ਕਿਵੇਂ ਵਾਪਸ ਲਵਾਂ? ਉਸ ਦੀ ਤਾਂ ਇਹ ਗੇਂਦ ਹੈ ਨਹੀਂ, ਫੇਰ ਉਹ ਮੈਨੂੰ ਗੇਂਦ ਕਿਉਂ ਨਹੀਂ ਲੈਣ ਦਿੰਦਾ? ਕੀ ਮੈਂ ਜਾ ਕੇ ਲਾਠੀ ਲਿਆਵਾਂ? ਪਰ ਫੇਰ ਮੈਂ ਕੀ ਕਰਾਂਗਾ?

ਜਿੰਨਾ ਉਹ ਸੋਚੀ ਗਿਆ ਓਨਾ ਹੀ ਉਸ ਨੂੰ ਗੁੱਸਾ ਚੜ੍ਹਦਾ ਗਿਆ ਅਤੇ ਉਸਦੀ ਪ੍ਰੇਸ਼ਾਨੀ ਵਧਦੀ ਗਈ। ਯੂਨੀ ਨੇ ਤਿਰਛੀ ਨਜ਼ਰ ਨਾਲ ਬੈਲ ਨੂੰ ਤੱਕਿਆ। ਉਹ ਸੁੱਤਾ ਹੋਇਆ ਸੀ ਅਤੇ ਉਸਨੇ ਅੱਖਾਂ ਘੁੱਟ ਕੇ ਮੀਟੀਆਂ ਹੋਈਆਂ ਸਨ। ਪਰ ਹੈਰਾਨੀ ਵਾਲੀ ਗੱਲ ਇਹ ਸੀ ਕਿ ਉਹ ਜੁਗਾਲੀ ਕਰੀ ਜਾਂਦਾ ਸੀ। ਯੂਨੀ ਨੇ ਅਨੁਭਵ ਕੀਤਾ ਕਿ ਆਪਣੀ ਗੇਂਦ ਵਾਪਸ ਲੈਣ ਦਾ ਇਹ ਅਵਸਰ ਗੁਆਉਣਾ ਨਹੀਂ ਚਾਹੀਦਾ। ਅਸਲ ਵਿਚ ਬੈਲ ਸੁੱਤਾ ਪਿਆ ਸੀ। ਗੋਡਿਆਂ ਭਾਰ ਹੋ ਕੇ ਉਸਨੇ ਹੱਥ ਅੱਗੇ ਵਧਾਇਆ।

ਅਚਾਨਕ ਚੇਤਾਵਨੀ ਦਿੱਤੇ ਬਿਨਾਂ, ਬੈਲ ਨੇ ਆਪਣੀ ਪੂਛ ਘੁੰਮਾਈ ਜੋ ਯੂਨੀ ਦੀ ਗਲ੍ਹ ਉਤੇ ਆ ਵੱਜੀ। ਉਹ ਪੀੜ ਨਾਲ ਕੁਰਲਾ ਉਠਿਆ। ਗਲ੍ਹ ਪਲੋਸਦਾ ਹੋਇਆ ਉਹ ਬੈਲ ਦੇ ਥੱਲਿਓਂ ਬਾਹਰ ਨਿਕਲਿਆ। ਉਸਦੀ ਗਲ੍ਹ ਦਰਦ ਕਰ ਰਹੀ ਸੀ। ਉਸਦਾ ਸਾਹ ਤੇਜ਼ੀ ਨਾਲ ਚਲ ਰਿਹਾ ਸੀ। ਉਸ ਦੀ ਸ਼ਕਲ ਰੋਣਹਾਕੀ ਬਣ ਗਈ ਸੀ। ਉਹ ਜਾਣਦਾ ਸੀ ਕਿ ਜੇ ਉਸਨੇ ਮੂੰਹ ਖੋਲ੍ਹਿਆ ਤਾਂ ਸਿਸਕੀਆਂ ਬਾਹਰ ਨਿਕਲ ਪੈਣਗੀਆਂ।

ਕਿੰਨਾ ਚਿਰ ਹੋਇਆ ਜਦੋਂ ਉਸਨੇ ਫੜ ਮਾਰੀ ਸੀ ਕਿ ਉਹ ਸ਼ੇਰ ਨਾਲ ਲੜਾਈ ਵਿਚ ਜਿੱਤ ਸਕਦਾ ਹੈ। ਅਤੇ ਉਸ ਵੇਲੇ ਜਦ ਉਹ ਹੇਠਾਂ ਡਿੱਗ ਪਿਆ ਸੀ ਅਤੇ ਉਸਦੀ ਕੂਹਣੀ ਛਿਲੀ ਗਈ ਸੀ ਅਤੇ ਉਸਦੀ ਬਾਂਹ ਵਿਚੋਂ ਲਹੂ ਵਗ ਰਿਹਾ ਸੀ, ਉਸਨੇ ਆਪਣੇ ਅੱਥਰੂ ਰੋਕ ਰੱਖੇ ਸਨ। ਪਰ ਅੱਜ ਹੋਰ ਤਰ੍ਹਾਂ ਦੀ ਸਥਿਤੀ ਸੀ ਅਤੇ ਉਹ ਡਰ ਦੇ ਮਾਰੇ ਕੰਬ ਰਿਹਾ ਸੀ।

ਭਾਵੇਂ ਉਸਦੀਆਂ ਅੱਖਾਂ ਵਿਚ ਅੱਥਰੂ ਭਰ ਆਏ, ਪਰ ਉਹ ਰੋਇਆ ਨਹੀਂ। ਹੌਲੇ ਹੌਲੇ ਉਸਦਾ ਡਰ ਗੁੱਸੇ ਵਿਚ ਬਦਲ ਗਿਆ। ਉਸਨੇ ਕਰੋਧ ਭਰੀ ਨਜ਼ਰ ਨਾਲ ਬੈਲ ਵੱਲ ਤਕਿਆ। ਜਿਵੇਂ ਕਿ ਉਹ ਪਸ਼ੂ ਉਤੇ ਅੰਨ੍ਹੇਵਾਹ ਹੱਲਾ ਬੋਲਣ ਵਾਲਾ ਸੀ। ਫੇਰ ਉਹ ਰੋਣਹਾਕੀ ਆਵਾਜ਼ ਵਿਚ ਚਿਲਾਇਆ, ''ਮੂਰਖ! ਫੇਰ ਤੂੰ ਮੇਰੀ ਗੇਂਦ ਨਹੀਂ ਦੇਣੀ?'' ਹੌਂਕੇ ਭਰਨ ਕਰਕੇ ਉਸ ਦੀ ਆਵਾਜ਼ ਬੈਠ ਗਈ ਸੀ। ਪਸ਼ੂ ਨੂੰ ਡਰਾਉਣ ਦੀ ਇਕ ਆਖ਼ਰੀ ਕੋਸ਼ਿਸ਼ ਵਿਚ ਉਸਨੇ ਆਪਣੀਆਂ ਮੁੱਕੀਆਂ ਵੱਟੀਆਂ। ਪਰ ਉਹ ਜਾਣਦਾ ਸੀ ਕਿ ਭਾਵੇਂ ਕਿੰਨਾ ਜ਼ੋਰ ਕਿਉਂ ਨਾ ਲਾ ਲਵੇ ਉਹ ਉਸਦੇ ਸਿੰਗਾਂ ਦਾ ਮੁਕਾਬਲਾ ਨਹੀਂ ਸੀ ਕਰ ਸਕਦਾ। ਜੇ ਕਿਤੇ ਬੈਲ ਦੇ ਸਿੰਗ ਨਾ ਹੁੰਦੇ ਤਾਂ ਉਹ ਉਸ ਤੋਂ ਬਦਲਾ ਲੈਣ ਦੀ ਕੋਸ਼ਿਸ਼ ਕਰਦਾ।

ਬੈਲ ਨੇ ਆਪਣੀ ਜੀਭ ਕੱਢੀ ਅਤੇ ਆਪਣੀਆਂ ਨਾਸਾਂ ਨੂੰ ਚਟਿਆ ਅਤੇ ਫੇਰ ਅੱਖਾਂ ਮੀਟ ਲਈਆਂ। ਯੂਨੀ ਦੀ ਖੱਬੀ ਗੱਲ੍ਹ ਉਤੇ ਪਿਆ ਨੀਲ ਸਾਫ ਦਿਖਾਈ ਦੇਦਾਂ ਸੀ। ਇਸ ਨੂੰ ਹੱਥ ਨਾਲ ਪਲੋਸਦੇ ਹੋਏ ਉਸਨੇ ਚੀਖ ਕੇ ਕਿਹਾ, ''ਮੈਂ ਆਪਣੇ ਪਿਤਾ ਨੂੰ ਲੈ ਕੇ ਆਵਾਂਗਾ। ਫੇਰ ਦੇਖੀਂ ਤੂੰ, ਚੰਗੀ ਤਰ੍ਹਾਂ ਖ਼ਬਰ ਲਵੇਗਾ ਤੇਰੀ।''

ਇਕ ਬਾਰ ਫੇਰ ਯੂਨੀ ਨੇ ਬੈਲ ਨੂੰ ਤੱਕਿਆ, ਮੁੜਿਆ ਅਤੇ ਆਪਣੇ ਘਰ ਵਲ ਨੱਸ ਗਿਆ।

ਜਦੋਂ ਉਹ ਘਰ ਪੁੱਜਾ ਤਾਂ ਪਤਾ ਲੱਗਾ ਕਿ ਘਰ ਵਾਲੇ ਕਿਤੇ ਬਾਹਰ ਗਏ ਹੋਏ ਹਨ। ਰਸੋਈ ਵਿਚ ਨੌਕਰਾਨੀ ਜੌਆਂ ਦੀ ਹਾਂਡੀ ਥੱਲੇ ਅੱਗ ਬਾਲ ਰਹੀ ਸੀ। ਯੂਨੀ ਉਸ ਦੇ ਮਗਰ ਪਿਆ ਰਿਹਾ ਜਦੋਂ ਤਕ ਉਹ ਉਸਦੀ ਗੇਂਦ ਲੱਭਣ ਲਈ ਬਾਹਰ ਨਹੀਂ ਆ ਗਈ।

ਜਦੋਂ ਤੱਕ ਉਹ ਖੇਡ ਦੇ ਮੈਦਾਨ ਵਿਚ ਪੁੱਜੇ ਬੈਲ ਗਲ ਵਿਚ ਪੰਜਾਲੀ ਪੁਆ ਕੇ ਦੂਰ ਜਾ ਚੁੱਕਾ ਸੀ ਜਿਥੇ ਉਹ ਪਾਣੀ ਨਾਲ ਭਰੇ ਧਾਨ ਦੇ ਖੇਤ ਵਿਚ ਹਲ ਵਾਹ ਰਿਹਾ ਸੀ। ਅਤੇ ਉਸਦਾ ਮਾਲਕ ਉਸ ਦੇ ਪਿੱਛੇ-ਪਿੱਛੇ ਉਸ ਨੂੰ ਪ੍ਰੇਰਦਾ ਹੋਇਆ ਚਲ ਰਿਹਾ ਸੀ। ਖੇਡ ਦਾ ਮੈਦਾਨ ਖ਼ਾਲੀ ਪਿਆ ਸੀ ਅਤੇ ਗੇਂਦ ਕਿਧਰੇ ਨਹੀਂ ਸੀ ਦਿਸਦੀ।

**ਚਿੱਤਰਕਾਰ — ਕਿਮ ਯੰਗ-ਜੂ**

## ਮਲੇਸ਼ੀਆ

# ਗੁਆਂਢੀ

## ਇਸਮਾਈਲ ਅਹਿਮਦ

**(ਸੰਪਾਦਕ ਦਾ ਨੋਟ: ਮਲੇਸ਼ੀਆ ਦੇ ਲੋਕ ਭਿੰਨ ਭਿੰਨ ਧਰਮਾਂ ਨੂੰ ਮੰਨਦੇ ਹਨ। ਜਦੋਂ ਉਹ ਇਕ ਦੂਜੇ ਦੇ ਨੇੜੇ ਰਹਿੰਦੇ ਹਨ, ਜਿਵੇਂ ਕਿ ਨਵੀਆਂ ਸ਼ਹਿਰੀ ਬਸਤੀਆਂ ਵਿਚ ਜੋ ਉਨਾਂ ਨੇ ਬਣਾਈਆਂ ਹਨ, ਤਾਂ ਉਨ੍ਹਾਂ ਦੇ ਧਾਰਮਿਕ ਵਿਤਕਰਿਆਂ ਤੋਂ ਕਈ ਭੁਲੇਖੇ ਪੈਦਾ ਹੋ ਜਾਂਦੇ ਹਨ। ਪਰ, ਜਿਵੇਂ ਕਿ ਇਸ ਕਹਾਣੀ ਵਿਚ ਦਰਸਾਇਆ ਗਿਆ ਹੈ, ਸਦਭਾਵਨਾ ਅਤੇ ਮਿੱਤਰਤਾ ਨਾਲ ਇਨ੍ਹਾਂ ਮੁਸ਼ਕਲਾਂ ਉਤੇ ਕਾਬੂ ਪਾਇਆ ਜਾ ਸਕਦਾ ਹੈ)**

ਜਦੋਂ ਜ਼ਲੈਲਾ ਅਤੇ ਉਸਦਾ ਪਰਿਵਾਰ ਤਮਨ ਸੈਂਟੋਸਾ ਬਸਤੀ ਵਿਚ ਆ ਵੱਸੇ ਤਾਂ ਛੇਤੀ ਹੀ ਮੀ ਲਿੰਗ ਨਾਲ ਦੋਸਤੀ ਹੋ ਗਈ, ਜਿਹੜੀ ਉਥੇ ਰਹਿੰਦੀ ਸੀ। ਦੋਨੋਂ ਕੁੜੀਆਂ, ਜੋ ਇਕੋ ਕਲਾਸ ਵਿਚ ਪੜ੍ਹਦੀਆਂ ਸਨ, ਹਰ ਰੋਜ਼ ਇਕੱਠੀਆਂ ਸਕੂਲ ਜਾਂਦੀਆਂ ਅਤੇ ਉਥੋਂ ਮੁੜ ਘਰਾਂ ਨੂੰ ਆਉਂਦੀਆਂ ਸਨ। ਉਹ ਆਪਣਾ ਫ਼ਾਲਤੂ ਸਮਾਂ ਵੀ ਇਕੱਠੇ ਗੁਜ਼ਾਰਦੀਆਂ ਸਨ। ਉਨ੍ਹਾਂ ਦੀ ਮਿੱਤਰਤਾ ਵਧਦੀ ਫੈਲਦੀ ਰਹੀ ਜਦੋਂ ਤਕ ਮੀ ਲਿੰਗ ਦੀ ਮਾਂ ਇਕ ਕੁੱਤਾ ਘਰ ਨਹੀਂ ਲੈ ਆਈ।

''ਦੇਖ ਬੱਚੇ! ਮੈਂ ਤੇਰੇ ਲਈ ਇਕ ਕਤੂਰਾ ਲਿਆਈ ਹਾਂ। ਇਹ ਤੇਰੇ ਪਿਤਾ ਅਤੇ ਮੇਰੇ ਵਲੋਂ ਤੇਰੇ ਲਈ ਜਨਮ-ਦਿਨ ਦਾ ਤੋਹਫ਼ਾ ਹੈ।''

''ਮੇਰੇ ਲਈ?'' ਕੁੜੀ ਖੁਸ਼ੀ ਨਾਲ ਝੂਮ ਉੱਠੀ। ਕਤੂਰੇ ਨੂੰ ਆਪਣੀ ਹਿੱਕ ਨਾਲ ਲਾ ਕੇ ਉਸਨੇ ਉਸ ਨਾਲ ਗੱਲਾਂ ਕਰਨੀਆਂ ਸ਼ੁਰੂ ਕਰ ਦਿੱਤੀਆਂ, ''ਹਾਏ! ਤੂੰ ਕਿੰਨਾ ਸੋਹਣਾ ਹੈਂ। ਮੇਰੇ ਖ਼ਿਆਲ ਵਿਚ ਮੈਂ ਤੇਰਾ ਨਾਂ ਜੋਹਨ ਰਖ ਦਿਆਂ ਤਾਂ ਠੀਕ ਰਹੇਗਾ। ਜੋਹਨ।''

ਪਰ ਨਾਲ ਦੇ ਘਰ ਵਿਚ ਜ਼ਲੈਲਾ ਦੀ ਮਾਂ ਬੇਚੈਨ ਹੋ ਗਈ ਜਦੋਂ ਉਸ ਨੂੰ ਇਸ ਕਤੂਰੇ ਦੇ ਆਉਣ ਦੀ ਖ਼ਬਰ ਮਿਲੀ। ਜ਼ਲੈਲਾ ਦੇ ਧਰਮ ਅਨੁਸਾਰ ਕੁੱਤੇ ਗੰਦੇ ਹੁੰਦੇ ਹਨ ਅਤੇ ਉਨ੍ਹਾਂ ਨੂੰ ਪਾਲਤੂ ਬਣਾ ਕੇ ਰੱਖਣਾ ਮਾੜੀ ਗੱਲ ਹੈ। ਉਸ ਨੇ ਆਪਣੇ ਪਤੀ ਨਾਲ ਉਸ ਬਾਰੇ ਚਰਚਾ ਕਰਨੀ ਚਾਹੀ ਪਰ ਉਹ ਇਸ ਬਾਰੇ ਇਕਦਮ ਬੇਫਿਕਰ ਸੀ। ''ਦੇਖੋ ਬਈ। ਜਦੋਂ ਤਕ ਕਤੂਰਾ ਸਾਡੇ ਘਰ ਵਿਚ ਨਹੀਂ ਆਉਂਦਾ ਮੇਰੇ ਖ਼ਿਆਲ ਵਿਚ ਕੋਈ ਹਰਜ ਨਹੀਂ'' - ਉਸਨੇ ਕਿਹਾ।

''ਪਰ ਕੀ ਉਹ ਤੁਹਾਨੂੰ ਦਿਨ ਰਾਤ ਭੌਂਕਦਾ ਤੇ ਰੋਂਦਾ ਸੁਣਾਈ ਨਹੀਂ ਦੇਂਦਾ?'' ਉਹ ਬੁੜਬੁੜ ਕਰਦੀ ਰਹੀ।

''ਹਾਂ! ਸ਼ਾਇਦ ਹਾਲੇ ਉਸ ਨੂੰ ਨਵੇ ਘਰ ਦੀ ਆਦਤ ਨਹੀਂ ਪਈ ਅਤੇ ਆਪਣੀ ਮਾਂ ਨੂੰ ਵੀ ਯਾਦ ਕਰਦਾ ਹੈ। ਇਸੇ ਲਈ ਭੌਂਕਦਾ ਰਹਿੰਦਾ ਹੈ।''

ਪਰ ਇਹ ਸੁਣ ਕੇ ਉਸ ਦੀ ਤਸੱਲੀ ਨਹੀਂ ਹੋਈ। ਉਹ ਡਰਦੀ ਸੀ ਕਿ ਜ਼ਲੈਲਾ ਵੀ ਕਤੂਰੇ ਨਾਲ ਖੇਡ੍ਹਣਾ ਸ਼ੁਰੂ ਕਰ ਦੇਵੇਗੀ। ਆਖ਼ਰ ਉਸ ਨੇ ਫ਼ੈਸਲਾ ਕੀਤਾ ਕਿ ਉਹ ਜ਼ਲੈਲਾ ਨੂੰ ਮੀ ਲਿੰਗ ਦੇ ਘਰ ਜਾਣ ਤੋਂ ਰੋਕ ਦੇਵੇਗੀ।

''ਪਰ ਮੰਮੀ ਮੈਂ ਉਥੇ ਕਿਉਂ ਨਹੀਂ ਜਾ ਸਕਦੀ?'' ਜ਼ਲੈਲਾ ਨੇ ਪੁੱਛਿਆ।

''ਕਤੂਰੇ ਕਰਕੇ।''

''ਪਰ ਉਸ ਨਾਲ ਕੀ ਫ਼ਰਕ ਪੈਂਦਾ ਹੈ? ਮੈਂ ਕਤੂਰੇ ਨਾਲ ਤਾਂ ਖੇਡ੍ਹਦੀ ਨਹੀਂ।''

''ਮੈਨੂੰ ਪਤਾ ਹੈ ਬੇਟੀ, ਪਰ ਸਾਡਾ ਧਰਮ ਸਾਨੂੰ ਕਤੂਰੇ ਨੂੰ ਛੂਹਣ ਦੀ ਵੀ ਆਗਿਆ ਨਹੀਂ ਦੇਂਦਾ।''

ਉਹ ਦੁੱਖੀ ਹੋ ਗਈ ਅਤੇ ਉਸ ਨੂੰ ਜੁਆਬ ਨਹੀਂ ਲੱਭਿਆ। ਪਰ ਉਹ ਲੁਕ ਛਿਪ ਕੇ ਮੀ ਲਿੰਗ ਦੇ ਘਰ ਜਾਂਦੀ ਰਹੀ।

ਇਕ ਸ਼ਾਮ ਜ਼ਲੈਲਾ ਨੱਸੀ ਨੱਸੀ ਘਰ ਆਈ ਅਤੇ ਛੇਤੀ ਨਾਲ ਘਰ ਦੇ ਪਿਛਲੇ ਪਾਸੇ ਚਲੀ ਗਈ। ਉਸ ਦੀ ਮਾਂ ਨੂੰ ਸ਼ੱਕ ਪੈ ਗਿਆ ਅਤੇ ਉਹ ਵੀ ਉਸਦੇ ਪਿੱਛੇ ਪਿੱਛੇ ਗਈ। ਉਸ ਨੇ ਦੇਖਿਆ ਕਿ ਜ਼ਲੈਲਾ ਆਪਣਾ ਗੋਡਾ ਜ਼ੋਰ ਨਾਲ ਰਗੜ ਰਗੜ ਕੇ ਧੋ ਰਹੀ ਹੈ।

''ਕੀ ਹੋਇਆ, ਜ਼ਲੈਲਾ? ਹੈਰਾਨੀ ਦਰਸਾ ਕੇ ਉਸ ਨੇ ਪੁੱਛਿਆ, ''ਹਾਏ, ਮਾਂ! ਜੋਹਨ ਨੇ ਮੇਰਾ ਗੋਡਾ ਚੱਟ ਲਿਆ।''

ਇਹ ਸੁਣ ਕੇ ਮਾਂ ਨੂੰ ਗੁੱਸਾ ਚੜ੍ਹ ਗਿਆ, ''ਮੈਂ ਤੈਨੂੰ ਨਹੀਂ ਸੀ ਆਖਿਆ ਕਿ ਤੂੰ ਮੀ ਲਿੰਗ ਦੇ ਘਰ ਨਹੀਂ ਜਾਣਾ? ਤੂੰ ਮੇਰੀ ਕਹਿਣਾ ਕਿਉਂ ਨਹੀਂ ਮੰਨਿਆ?''

''ਮੈਨੂੰ ਇਸ ਗੱਲ ਦਾ ਦੁੱਖ ਹੈ। ਕਿਰਪਾ ਕਰਕੇ ਕ੍ਰੋਧ ਨਾ ਕਰੋ। ਆਹ ਦੇਖੋ ਮੈਂ ਗੋਡਾ ਧੋ ਲਿਆ ਹੈ।'' ਉਸ ਨੇ ਉਠਦਿਆਂ ਕਿਹਾ।

''ਇਹ ਮੈਂ ਦੇਖ ਲਿਆ ਹੈ। ਪਰ ਹੁਣ ਤੂੰ ਕਦੇ ਵੀ ਮੀ ਲਿੰਗ ਦੇ ਘਰ ਨਹੀਂ ਜਾਵੇਗੀ। ਇਹ ਮੇਰਾ ਆਖ਼ਰੀ ਫ਼ੈਸਲਾ ਹੈ''

''ਪਰ ਮਾਂ! ਉਹ ਮੇਰੀ ਸਭ ਤੋਂ ਚੰਗੀ ਸਹੇਲੀ ਹੈ।''

ਉਸੇ ਵੇਲੇ ਮੀ ਲਿੰਗ ਉਥੇ ਆ ਪੁੱਜੀ। ''ਹਾਏ! ਤੁਸੀਂ ਪ੍ਰੇਸ਼ਾਨ ਨਾ ਹੋਵੋ'' ਉਸ ਨੇ ਮਿੰਨਤ ਕੀਤੀ। ''ਜੋਹਨ ਰਤਾ ਜ਼ਲੈਲਾ ਨਾਲ ਖੇਡ੍ਹ ਰਿਹਾ ਸੀ''

''ਪਰ ਜ਼ਲੈਲਾ ਦੀ ਮਾਂ ਹੋਰ ਵੀ ਨਾਰਾਜ਼ ਹੋ ਗਈ, ''ਆਹੋ! ਇਹ ਕਤੂਰੇ ਨਾਲ ਖੇਡ੍ਹ ਰਹੀ ਸੀ। ਤੁਹਾਨੂੰ ਦੋਨਾਂ ਨੂੰ ਪਤਾ ਹੈ ਕਿ ਇਹ ਗੱਲ ਸਾਡੇ ਧਰਮ ਦੇ

ਵਿਰੁੱਧ ਹੈ। ਜੇਕਰ ਕੋਈ ਕੁੱਤਾ ਸਾਨੂੰ ਛੂਹ ਜਾਵੇ ਤਾਂ ਉਸ ਅੰਗ ਨੂੰ ਇਕ ਬਾਰ ਮਿੱਟੀ-ਮਿਲੇ ਪਾਣੀ ਨਾਲ ਅਤੇ ਛੇ ਵਾਰ ਮਗਰੋਂ ਸਾਫ਼ ਪਾਣੀ ਨਾਲ ਧੋਣਾ ਪੈਂਦਾ ਹੈ।''

''ਪਰ ਜੋਹਨ ਤਾਂ ਸਾਫ਼ ਸੁਥਰਾ ਹੈ'' ਮੀ ਲਿੰਗ ਨੇ ਕਿਹਾ ''ਮੈਂ ਉਸ ਨੂੰ ਹਰ ਰੋਜ਼ ਨਹਾਉਂਦੀ ਹਾਂ। ਉਹ ਰਤਾ ਵੀ ਗੰਦਾ ਨਹੀਂ ਹੈ। ਜ਼ਰਾ ਉਸ ਵਲ ਤੱਕੋ।'' ਉਸ ਨੇ ਜੋਹਨ ਵਲ ਇਸ਼ਾਰਾ ਕਰਕੇ ਕਿਹਾ ਜਿਹੜਾ ਉਸ ਦੇ ਪਿੱਛੇ ਪਿੱਛੇ ਉਥੇ ਹੀ ਆ ਪੁੱਜਾ ਸੀ।

''ਮੈਨੂੰ ਪਤਾ ਹੈ ਕਿ ਇਸਦਾ ਸਰੀਰ ਸਾਫ਼ ਹੈ, ਮੀ ਲਿੰਗ। ਫੇਰ ਵੀ ਸਾਡੇ ਲਈ ਇਹ ਇਕ ਪਲੀਤ ਪਸ਼ੂ ਹੈ। ਬਸ ਗੱਲ ਮੁੱਕੀ।''

ਮੀ ਲਿੰਗ ਨੂੰ ਸਮਝ ਨਾ ਆਈ ਕਿਸ ਤਰ੍ਹਾਂ ਜੋਹਨ ਦਾ ਪੱਖ ਪੂਰੇ। ਉਸ ਨੂੰ ਇਹ ਵੀ ਸਮਝ ਨਾ ਆਈ ਕਿ ਜ਼ਲੈਲਾ ਦੀ ਮਾਂ ਆਖ਼ਰ ਕਹਿਣਾ ਕੀ ਚਾਹੁੰਦੀ ਹੈ। ਉਸ ਨੂੰ ਇਕੋ ਗੱਲ ਦਾ ਪਤਾ ਸੀ ਕਿ ਉਹ ਖ਼ੁਦ ਜੋਹਨ ਉਤੇ ਗੰਦਗੀ ਦਾ ਦੋਸ਼ ਲਗਦਾ ਨਹੀਂ ਸੀ ਸਹਿਨ ਕਰ ਸਕਦੀ।

ਅਚਾਨਕ ਕੁੱਤਾ ਆਪਣੀ ਪੂਛ ਹਿਲਾਉਂਦਾ ਅਤੇ ਭੌਂਕਦਾ ਹੋਇਆ ਵਿਹੜੇ ਵਿਚ ਇਧਰ ਉਧਰ ਨੱਸਣ ਲੱਗਾ।

''ਨਹੀਂ, ਨਹੀਂ, ਇਸ ਕੁੱਤੇ ਨੂੰ ਬਾਹਰ ਕੱਢੋ, ਇਸ ਨੂੰ ਅੰਦਰ ਨਾ ਵੜਨ ਦਿਓ'' ਜ਼ਲੈਲਾ ਦੀ ਮਾਂ ਨੇ ਖਿਝ ਕੇ ਕਿਹਾ।

ਮੀ ਲਿੰਗ ਨੂੰ ਉਸ ਉਤੇ ਵਿਸ਼ਵਾਸ ਨਾ ਆਇਆ ਜੋ ਉਹ ਸੁਣ ਰਹੀ ਸੀ। ਉਹ ਸਹਿਮ ਗਈ। ਕੁਝ ਆਖੇ ਬਿਨਾਂ ਉਹ ਵੇਹੜੇ ਵਿਚੋਂ ਬਾਹਰ ਨਿਕਲ ਗਈ ਅਤੇ ਕੁੱਤਾ ਵੀ ਉਸਦੇ ਪਿੱਛੇ ਪਿੱਛੇ ਨਿਕਲ ਗਿਆ। ਘਰ ਪੁਜ ਕੇ ਜ਼ਲੈਲਾ ਨੇ ਆਪਣੀ ਮਾਂ ਨੂੰ ਸਾਰੀ ਗੱਲ ਸੁਣਾਈ।

''ਮੀ ਲਿੰਗ ਤੈਨੂੰ ਤਾਂ ਪਤਾ ਹੈ ਕਿ ਉਨ੍ਹਾਂ ਦੇ ਧਰਮ ਵਾਲੇ ਲੋਕਾਂ ਨੂੰ ਕੁੱਤਿਆਂ ਨਾਲ ਖੇਡ੍ਹਣ ਦੀ ਆਗਿਆ ਨਹੀਂ'' ਉਸਦੀ ਮਾਂ ਨੇ ਤੱਸਲੀ ਦਿੰਦੇ ਹੋਏ ਕਿਹਾ।

''ਪਰ ਉਸ ਨੇ ਮੇਰੇ ਜੋਹਨ ਉਤੇ ਗੰਦਗੀ ਦਾ ਦੋਸ਼ ਕਿਉਂ ਲਾਇਆ? ਮੈਂ ਤਾਂ ਉਸਨੂੰ ਬਹੁਤ ਸਾਫ਼ ਰਖਦੀ ਹਾਂ'' ਰੋਂਦੀ ਹੋਈ ਮੀ ਲਿੰਗ ਨੇ ਦਾਅਵਾ ਕੀਤਾ। ਉਸ ਦੀ ਮਾਂ ਨੇ ਅੱਗੋਂ ਕੁਝ ਨਹੀਂ ਕਿਹਾ।

ਆਪਣੀ ਮਾਂ ਦੀ ਤਾੜਨਾ ਦੇ ਬਾਵਜੂਦ ਜ਼ਲੈਲਾ ਫੇਰ ਮੀ ਲਿੰਗ ਦੇ ਘਰ ਜਾਂਦੀ ਰਹੀ। ਸੱਜਰੀ ਘਟਨਾ ਦਾ ਕੁੜੀਆਂ ਉਤੇ ਕੋਈ ਪ੍ਰਭਾਵ ਨਹੀਂ ਸੀ ਕਿਉਂ ਜੋ ਉਹ ਆਪਣੀ ਮਿੱਤਰਤਾ ਨੂੰ ਸਭ ਤੋਂ ਵੱਧ ਮਹੱਤਵ ਦਿੰਦੀਆਂ ਸਨ। ਜ਼ਲੈਲਾ ਚੰਗੀ ਤਰ੍ਹਾਂ ਸਮਝਦੀ ਸੀ ਕਿ ਮੀ ਲਿੰਗ ਜੋਹਨ ਨੂੰ ਬਹੁਤ ਪਸੰਦ ਕਰਦੀ ਹੈ।

ਜੋਹਨ ਨੇ ਮੁਹੱਲੇ ਨੂੰ ਪਰੇਸ਼ਾਨ ਕਰ ਰੱਖਿਆ ਸੀ। ਰਾਤ ਭਰ ਉਹ ਭੌਂਕਦਾ



ਰਹਿੰਦਾ, ਬਿੱਲੀਆਂ ਦੇ ਪਿੱਛੇ ਭੱਜਦਾ ਰਹਿੰਦਾ ਅਤੇ ਸਦਾ ਹੁਲੜ ਮਚਾਈ ਰਖਦਾ ਸੀ।

ਇਕ ਐਤਵਾਰ ਨੂੰ ਤੀਜੇ ਪਹਿਰ ਮੀ ਲਿੰਗ ਜ਼ਲੈਲਾ ਦੇ ਘਰ ਖੇਡਣ ਲਈ ਗਈ। ਜਦੋਂ ਦੋਵੇਂ ਕੁੜੀਆਂ ਰਲ ਕੇ ਬੈਠੀਆਂ ਸਨ ਤਾਂ ਜੋਹਨ ਆ ਗਿਆ ਅਤੇ ਸਾਹਮਣੇ ਦੇ ਬੂਹੇ ਅੱਗੇ ਖਲੋ ਗਿਆ। ਜ਼ਲੈਲਾ ਦੀ ਬਿੱਲੀ ਕੋਰੇਂਗ ਘਰ ਦੇ ਅੰਦਰੋਂ ਆਈ ਅਤੇ ਕੁੜੀਆਂ ਕੋਲ ਆ ਬੈਠੀ। ਅਚਾਨਕ ਜੋਹਨ ਹੱਲਾ ਕਰਕੇ ਵਿਹੜੇ ਵਿਚ ਆਇਆ ਅਤੇ ਸਿੱਧਾ ਬਿੱਲੀ ਵਲ ਨੱਸਿਆ। ਡਰ ਦੇ ਮਾਰੇ ਕੋਰੇਂਗ ਛਾਲ ਮਾਰ ਕੇ ਘਰ ਵਿਚ ਵੜ ਗਈ ਅਤੇ ਜੋਹਨ ਉਸ ਦਾ ਪਿੱਛਾ ਕਰਦਾ ਹੋਇਆ ਨਾਲ ਹੀ ਅੰਦਰ ਚਲਾ ਗਿਆ। ਅੰਦਰ ਪੁੱਜ ਕੇ ਕੋਰੇਂਗ ਛਾਲ ਮਾਰ ਕੇ ਟੈਲੀਵਿਜ਼ਨ ਸੈਟ ਉਤੇ ਜਾ ਬੈਠੀ। ਪਰ ਇੰਜ ਕਰਦੇ ਸਮੇਂ ਉਹ ਇਕ ਗੁਲਦਾਨ ਨਾਲ ਖਹਿ ਕੇ ਲੰਘੀ ਜੋ ਫ਼ਰਸ਼ ਉਤੇ ਡਿੱਗ ਕੇ ਟੁੱਟ ਗਿਆ।

ਸ਼ੋਰ ਸੁਣ ਕੇ ਜ਼ਲੈਲਾ ਦੀ ਮਾਂ ਨੱਸ ਕੇ ਕਮਰੇ ਦੇ ਅੰਦਰ ਆਈ। ਤੋਬਾ, ਤੋਬਾ! ਮੇਰੇ ਸੁੰਦਰ ਗੁਲਦਾਨ ਦਾ ਕੀ ਬਣਿਆ?'' ਉਸ ਨੇ ਦੁੱਖੀ ਮਨ ਨਾਲ

ਚੀਖ਼ ਕੇ ਕਿਹਾ।

ਜੋਹਨ ਹਾਲ ਵਿਚ ਖਲੋਤਾ ਭੌਂਕ ਰਿਹਾ ਸੀ। ਉਸ ਨੂੰ ਦੇਖ ਕੇ ਇਸਤਰੀ ਨੇ ਚੀਖ਼ ਕੇ ਇਕ ਝਾੜੂ ਚੁੱਕ ਲਿਆ ਅਤੇ ਉਸ ਨੂੰ ਇਸ ਦੇ ਨਾਲ ਕੁੱਟਣ ਲੱਗੀ। ਦਰਦ ਨਾਲ ਚੀਕਦਾ ਹੋਇਆ ਕੁੱਤਾ ਘਰੋਂ ਬਾਹਰ ਨੱਸ ਗਿਆ।

ਮੀ ਲਿੰਗ ਖੜੀ ਦੇਖਦੀ ਰਹੀ, ਰੋਣਹਾਕੀ ਅਤੇ ਮਜ਼ਬੂਰ। ਕੁਛ ਨਾ ਕਹਿੰਦੀ ਹੋਈ ਉਹ ਜੋਹਨ ਦੇ ਪਿੱਛੇ ਵਿਹੜੇ ਤੋਂ ਬਾਹਰ ਨਿਕਲ ਗਈ। ਜ਼ਲੈਲਾ ਹੱਕੀਬੱਕੀ ਰਹਿ ਗਈ ਅਤੇ ਕੁਝ ਨਾ ਕਰ ਸਕੀ। ਉਸਨੂੰ ਪਤਾ ਸੀ ਕਿ ਉਸ ਦੀ ਮਾਂ ਦਾ ਪਾਰਾ ਚੜ੍ਹਿਆ ਹੋਇਆ ਸੀ ਅਤੇ ਹੁਣ ਉਹ ਕਦੇ ਵੀ ਉਸ ਨੂੰ ਮੀ ਲਿੰਗ ਨਾਲ ਮਿਲਣ ਨਹੀਂ ਦੇਵੇਗੀ। ਕੇਵਲ ਜੋਹਨ ਦੇ ਹੀ ਕਾਰਨ।

ਉਸ ਰਾਤ ਜਦੋਂ ਮੀ ਲਿੰਗ ਦਾ ਪਿਤਾ ਕੰਮ ਤੋਂ ਘਰ ਪਰਤਿਆ ਤਾਂ ਉਸ ਨੇ ਆਪਣੀ ਪੁੱਤਰੀ ਨੂੰ ਰੋਂਦੇ ਤੱਕਿਆ। ਹੌਂਕੇ ਭਰ ਭਰ ਕੇ ਕੁੜੀ ਨੇ ਸਾਰੀ ਘਟਨਾ ਸੁਣਾਈ।

''ਬੀਬਾ! ਠੀਕ ਹੈ। ਤੇਰੀ ਮਾਂ ਨੇ ਨਾਰਾਜ਼ ਤਾਂ ਹੋਣਾ ਹੀ ਸੀ ਜਦੋਂ ਜੋਹਨ ਬਿੱਲੀ ਦਾ ਪਿੱਛਾ ਕਰਦਾ ਹੋਇਆ ਅੰਦਰ ਆ ਕੇ ਗੁਲਦਾਨ ਤੋੜ ਗਿਆ।''

''ਹੁਣ ਅਸੀਂ ਕੀ ਕਰਾਂਗੇ?'' ਮੀ ਲਿੰਗ ਦੀ ਮਾਂ ਨੇ ਪੁੱਛਿਆ।

''ਕੀ ਦੱਸਾਂ? ਮੇਰੇ ਵਿਚਾਰ ਵਿਚ ਮੀ ਲਿੰਗ ਨੂੰ ਕੁਝ ਚਿਰ ਲਈ ਜ਼ਲੈਲਾ ਤੋਂ ਪਰ੍ਹਾਂ ਰਹਿਣਾ ਪਵੇਗਾ'' ਉਸ ਨੇ ਝਿਜਕਦੇ ਹੋਏ ਕਿਹਾ।

ਮੀ ਲਿੰਗ ਚਕਰਾ ਗਈ। ਉਸ ਦੇ ਪਿਤਾ ਦੇ ਸ਼ਬਦਾਂ ਨੇ ਉਸ ਨੂੰ ਹੈਰਾਨ ਕਰ ਦਿੱਤਾ। ਅੱਜ ਦੀਆਂ ਘਟਨਾਵਾਂ ਤੋਂ ਘਬਰਾ ਕੇ ਉਹ ਨੱਸਦੀ ਹੋਈ ਆਪਣੇ ਕਮਰੇ ਵਿਚ ਚਲੀ ਗਈ।

ਉਸ ਰਾਤ ਜ਼ਲੈਲਾ ਨੂੰ ਨੀਂਦ ਨਾ ਆਈ। ਉਹ ਸੋਚਦੀ ਰਹੀ ਕਿ ਜੋਹਨ ਦੇ ਕਾਰਨ ਉਸਦੀ ਮੀ ਲਿੰਗ ਨਾਲ ਦੋਸਤੀ ਜਾਂਦੀ ਰਹੀ। ਉਹ ਸੋਚਣ ਲੱਗੀ ਕਿ ਉਸ ਨੂੰ ਮੀ ਲਿੰਗ ਨੂੰ ਕੁੱਤੇ ਨੂੰ ਘਰੋਂ ਕੱਢ ਦੇਣ ਲਈ ਕਹਿਣਾ ਚਾਹੀਦਾ ਹੈ। ਪਰ ਉਸ ਨੂੰ ਪਤਾ ਸੀ ਕਿ ਉਹ ਆਪਣੀ ਸਹੇਲੀ ਨੂੰ ਅਜਿਹਾ ਕਰਨ ਨੂੰ ਨਹੀਂ ਕਹਿ ਸਕੇਗੀ। ਕਿਉਂ ਜੋ ਮੀ ਲਿੰਗ ਕੁੱਤੇ ਨੂੰ ਬਹੁਤ ਲੋਚਦੀ ਸੀ। ਜ਼ਲੈਲਾ ਸ਼ਾਇਦ ਮੀ ਲਿੰਗ ਨੂੰ ਤਿਆਗਣਾ ਨਾ ਚਾਹੇ। ਪਰ ਉਸ ਨੂੰ ਵਿਸ਼ਵਾਸ ਸੀ ਉਸਦੀ ਸਹੇਲੀ ਜੋਹਨ ਨੂੰ ਵੀ ਗੁਆਉਣਾ ਨਹੀਂ ਚਾਹੇਗੀ।

ਓਧਰ ਅਗਲੇ ਕਈ ਹਫ਼ਤਿਆਂ ਤੱਕ ਜੋਹਨ ਦਾ ਭੌਂਕਣਾ ਜਾਰੀ ਰਿਹਾ। ਪਰ ਹੁਣ ਦਿਨੋ ਦਿਨ ਇਹ ਅਜੀਬ ਜਿਹਾ ਲੱਗਣ ਲੱਗਾ ਸੀ। ਪਹਿਲਾਂ ਉਹ ਹੌਲੇ ਹੌਲੇ ਰੋਂਦਾ ਸੀ। ਫੇਰ ਜ਼ੋਰ ਜ਼ੋਰ ਨਾਲ ਚੀਖਣਾ ਤੇ ਭੌਂਕਣਾ ਸ਼ੁਰੂ ਕਰ ਦੇਂਦਾ ਸੀ ਅਤੇ ਉਸਦੀ ਸੁਰ ਕਾਫ਼ੀ ਭਿਆਨਕ ਅਤੇ ਵਿਲੱਖਣ ਹੋ ਜਾਂਦੀ ਸੀ। ਮੀ ਲਿੰਗ

ਨੂੰ ਚਿੰਤਾ ਹੋ ਗਈ ਕਿ ਜੋਹਨ ਬਿਮਾਰ ਹੈ। ਪਰ ਉਸ ਦੇ ਪਿਤਾ ਦਾ ਕਹਿਣਾ ਸੀ ਕਿ ਉਹ ਠੀਕ ਹੈ।

ਹਰ ਰਾਤ ਜੋਹਨ ਦਾ ਅਜੀਬ ਤਰ੍ਹਾਂ ਰੋਣਾ ਅਤੇ ਭੌਂਕਣਾ ਚਲਦਾ ਰਿਹਾ। ਗੁਆਂਢੀ ਬੇਚੈਨ ਹੋ ਗਏ ਕਿਉਂ ਜੋ ਉਨ੍ਹਾਂ ਨੂੰ ਲਗਦਾ ਸੀ ਕਿ ਇਹ ਮੰਦੇ ਸ਼ਗਨ ਦੀ ਨਿਸ਼ਾਨੀ ਹੈ। ਗੱਲਾਂ ਉੱਡਣ ਲੱਗੀਆਂ ਕਿ ਇਸ ਦਾ ਅਰਥ ਇਹ ਹੈ ਕਿ ਜਾਂ ਤਾਂ ਕੁੱਤੇ ਨਾਲ ਜਾਂ ਉਸ ਦੇ ਸੁਆਮੀ ਨਾਲ ਕੋਈ ਮੰਦੀ ਘਟਨਾ ਵਾਪਰਨ ਵਾਲੀ ਹੈ। ਇਹ ਅਫ਼ਵਾਹਾਂ ਸੁਣ ਸੁਣ ਕੇ ਮੀ ਲਿੰਗ ਹੋਰ ਵੀ ਉਦਾਸ ਹੋ ਗਈ।

ਉਨ੍ਹੀਂ ਦਿਨੀਂ ਮੀ ਲਿੰਗ ਅਤੇ ਜ਼ਲੈਲਾ ਨਹੀਂ ਮਿਲੀਆਂ। ਉਹ ਇਕ ਦੂਜੇ ਨੂੰ ਸਕੂਲ ਵਿਚ ਤੱਕਦੀਆਂ ਜ਼ਰੂਰ ਸਨ ਪਰ ਗੱਲਬਾਤ ਕੋਈ ਨਹੀਂ ਸੀ ਹੁੰਦੀ। ਅਤੇ ਉਹ ਆਪਣੇ ਆਪਣੇ ਘਰਾਂ ਨੂੰ ਵੱਖੋ ਵੱਖ ਪਰਤਦੀਆਂ ਸਨ। ਪਰ ਇਕ ਦਿਨ ਜ਼ਲੈਲਾ ਨੇ ਹੌਸਲਾ ਕਰਕੇ ਆਪਣੀ ਸਹੇਲੀ ਨਾਲ ਗੱਲ ਛੇੜ ਹੀ ਲਈ। ਮੀ ਲਿੰਗ ਕੋਲ ਜਾ ਕੇ ਉਸ ਨੇ ਪੁੱਛਿਆ, "ਕੀ ਤੂੰ ਮੇਰੇ ਨਾਲ ਮਿੱਤਰਤਾ ਨਹੀਂ ਰੱਖਣੀ।"

"ਕਿਉਂ ਨਹੀਂ, ਮੈਂ ਤਾਂ ਚਾਹੁੰਦੀ ਹਾਂ। ਪਰ ਤੈਨੂੰ ਪਤਾ ਹੈ ਕਿ ਸਾਨੂੰ ਮਿਲਣ ਦੀ ਇਜਾਜ਼ਤ ਨਹੀਂ।"

"ਅਤੇ ਕੇਵਲ ਜੋਹਨ ਦੇ ਕਾਰਨ।"

"ਪਤਾ ਹੈ। ਪਰ ਅਸੀਂ ਕਰ ਕੀ ਸਕਦੇ ਹਾਂ?"

"ਫੇਰ"

"ਫੇਰ ਕੀ?"

"ਤੂੰ ਨਾਰਾਜ਼ ਤਾਂ ਨਹੀਂ ਹੋਵੇਂਗੀ ਜੇ ਮੈਂ ਕੁਝ ਆਖਾਂ?"

"ਬਿਲਕੁਲ ਨਹੀਂ। ਆਪਾਂ ਤਾਂ ਸਹੇਲੀਆਂ ਹਾਂ।"

"ਫੇਰ ਤੂੰ ਕੁੱਤੇ ਨੂੰ ਬੰਨ੍ਹ ਕੇ ਰੱਖਿਆ ਕਰ।"

"ਬੰਨ੍ਹ ਕੇ?"

"ਹਾਂ, ਰੱਸੀ ਨਾਲ ਵਿਹੜੇ ਵਿਚ। ਫੇਰ ਅਸੀਂ ਇਕ ਦੂਜੇ ਨੂੰ ਮਿਲ ਸਕਦੀਆਂ ਹਾਂ।"

"ਪਰ ਮੇਰੇ ਖ਼ਿਆਲ ਵਿਚ ਉਸ ਨੂੰ ਇਹ ਚੰਗਾ ਨਹੀਂ ਲੱਗੇਗਾ। ਹੁਣ ਤੱਕ ਤਾਂ ਉਹ ਜਿੱਧਰ ਚਾਹੇ ਦੌੜਣ ਭੱਜਣ ਲਈ ਆਜ਼ਾਦ ਰਿਹਾ ਹੈ। ਜੇਕਰ ਮੈਂ ਉਸ ਨੂੰ ਬੰਨ੍ਹ ਦਿੱਤਾ ਤਾਂ ਹੋਰ ਜ਼ਿਆਦਾ ਭੌਂਕੇਗਾ।

"ਇਸ ਨਾਲ ਕੀ ਹੁੰਦਾ ਹੈ? ਆਪਾਂ ਮਿਲ ਤਾਂ ਸਕਾਂਗੇ।"

"ਪਰ ਇਹ ਗੱਲ ਬਣਨੀ ਨਹੀਂ। ਮੈਂ ਗੁਆਂਢੀਆਂ ਨੂੰ ਹੋਰ ਵੀ ਨਾਰਾਜ਼ ਕਰ ਲੈਣਾ ਹੈ। ਹੋ ਸਕਦਾ ਹੈ ਉਹ ਇਸ ਨੂੰ ਮਾਰ ਹੀ ਦੇਣ।"

''ਪਾਗਲ ਨਾ ਬਣ। ਉਹ ਉਸ ਨੂੰ ਕਦੇ ਨਹੀਂ ਮਾਰ ਸਕਦੇ। ਅਤੇ ਮੈਨੂੰ ਵਿਸ਼ਵਾਸ ਹੈ ਕੁਝ ਚਿਰ ਮਗਰੋਂ ਉਸ ਨੂੰ ਬੱਧੇ ਰਹਿਣ ਦੀ ਆਦਤ ਪੈ ਜਾਵੇਗੀ। ਹੁਣ ਵੀ ਤਾਂ ਆਜ਼ਾਦ ਫਿਰਦਾ ਹੋਇਆ ਉਹ ਸਾਰਾ ਦਿਨ ਭੌਂਕਦਾ ਰਹਿੰਦਾ ਹੈ।''

ਮੀ ਲਿੰਗ ਨੇ ਪਲ ਭਰ ਲਈ ਸੋਚਿਆ ਅਤੇ ਫੇਰ ਉੱਤਰ ਦਿੱਤਾ, ''ਠੀਕ ਹੈ। ਮੈਂ ਅੱਜ ਰਾਤ ਉਸ ਨੂੰ ਬੰਨ੍ਹ ਦਿਆਂਗੀ। ਫੇਰ ਦੇਖਾਂਗੇ ਕੀ ਹੁੰਦਾ ਹੈ।''

ਦੋਨੋਂ ਸਹੇਲੀਆਂ ਮੁਸਕਰਾਈਆਂ ਅਤੇ ਹੱਥ ਵਿਚ ਹੱਥ ਪਾ ਕੇ ਘਰਾਂ ਨੂੰ ਤੁਰ ਗਈਆਂ।

ਉਸ ਰਾਤ ਮੀ ਲਿੰਗ ਨੇ ਜੋਹਨ ਨੂੰ ਛੱਜੇ ਦੇ ਥੱਲੇ ਬੰਨ੍ਹ ਦਿਤਾ। ਪਰ ਉਹ ਲਗਾਤਾਰ ਭੌਂਕਦਾ ਰਿਹਾ। ਇਹ ਦੇਖ ਕੇ ਮੀ ਲਿੰਗ ਨੂੰ ਦੁੱਖ ਹੋਇਆ ਅਤੇ ਬਾਰ ਬਾਰ ਉਹ ਘਰੋਂ ਬਾਹਰ ਜਾ ਕੇ ਉਸ ਦੇ ਸਿਰ ਨੂੰ ਪਲੋਸ ਕੇ ਉਸ ਨੂੰ ਸਮਝਾਉਂਦੀ ਰਹੀ, ''ਨਾ ਰੋ, ਮੇਰੇ ਪਿਆਰੇ। ਮੈਂ ਇਹ ਤੇਰੇ ਭਲੇ ਖ਼ਾਤਰ ਹੀ



ਕੀਤਾ ਹੈ। ਇਸ ਹਾਲਤ ਵਿਚ ਕੋਈ ਤੈਨੂੰ ਝਾੜੂ ਨਾਲ ਨਹੀਂ ਮਾਰ ਸਕਦਾ ਅਤੇ ਜ਼ਲੈਲਾ ਤੇ ਮੈਂ ਮੁੜ ਕੇ ਸਹੇਲੀਆਂ ਬਣ ਸਕਾਂਗੇ।'' ਪਰ ਜੋਹਨ ਰੋਂਦਾ ਹੀ ਰਿਹਾ ਅਤੇ ਉਸ ਦਾ ਮੂੰਹ ਚੱਟਦਾ ਰਿਹਾ।

ਜਿਵੇਂ ਹੀ ਉਹ ਜੋਹਨ ਨੂੰ ਚੁੱਪ ਕਰਾਉਂਦੀ ਉਹ ਹੋਰ ਵੀ ਜ਼ੋਰ ਨਾਲ ਭੌਂਕਣ ਲਗਦਾ। ਫੇਰ ਮੀ ਲਿੰਗ ਨੱਸ ਕੇ ਬਾਹਰ ਉਸਦੇ ਕੋਲ ਜਾਂਦੀ। ਉਸ ਦੇ ਮਾਤਾ ਪਿਤਾ ਕੁਝ ਕਹਿਣੋ ਡਰਦੇ ਚੁੱਪ ਚੁਪੀਤੇ ਇਹ ਸਭ ਦੇਖ ਰਹੇ ਸਨ।

ਰਾਤ ਕਾਫ਼ੀ ਹੋ ਚੁੱਕੀ ਸੀ। ਪੰਜ ਬਾਰ ਮੀ ਲਿੰਗ ਬਾਹਰ ਜਾ ਜਾ ਕੇ ਜੋਹਨ ਨੂੰ ਚੁੱਪ ਕਰਵਾ ਚੁੱਕੀ ਸੀ। ਥੱਕ ਹਾਰ ਕੇ ਅਤੇ ਦੁੱਖੀ ਹੋ ਕੇ ਆਖ਼ਰ ਉਸ ਨੂੰ ਛੱਡ ਦੇਣ ਦਾ ਫ਼ੈਸਲਾ ਕੀਤਾ। ''ਠੀਕ ਹੈ। ਮੈਂ ਤੈਨੂੰ ਆਜ਼ਾਦ ਕਰ ਦੇਂਦੀ ਹਾਂ। ਪਰ ਵਾਅਦਾ ਕਰ ਤੂੰ ਨਾ ਭੌਂਕੇਗਾ ਅਤੇ ਨਾ ਕਿਧਰੇ ਜਾਵੇਂਗਾ।'' ਕੁੱਤਾ ਚੂੰ ਚੂੰ ਕਰਨ ਲੱਗਾ ਜਿਵੇਂ ਕਿ ਸਭ ਸਮਝ ਗਿਆ ਹੋਵੇ। ਫੇਰ ਉਸ ਨੇ ਹੌਲੇ ਜਿਹੇ ਚਿਉਂ ਕੀਤਾ ਅਤੇ ਸੜਕ ਵਲ ਤੱਕਣ ਲਗਾ।

''ਓਏ। ਕੀ ਗੱਲ ਹੈ? ਚੁੱਪ ਹੋ ਜਾ। ਮੈਂ ਤੇਰੀ ਰੱਸੀ ਖੋਲ੍ਹ ਰਹੀ ਹਾਂ। ਪਰ ਦੇਖ ਇਧਰ ਉਧਰ ਨਹੀਂ ਫਿਰਨਾ'' ਉਸ ਨੇ ਕੁੱਤੇ ਨੂੰ ਆਜ਼ਾਦ ਕਰਦੇ ਹੋਏ ਕਿਹਾ। ਜਦੋਂ ਉਹ ਮੁੜ ਆਪਣੇ ਕਮਰੇ ਵਿਚ ਆਈ ਤਾਂ ਜੋਹਨ ਉਥੇ ਹੀ ਬੈਠਾ ਸੀ ਅਤੇ ਸੜਕ ਵਲ ਤੱਕ ਰਿਹਾ ਸੀ।

ਦੂਰ ਦੁਰਾਡੇ ਕੁਝ ਡੱਡੂਆਂ ਦੇ ਟਰਾਉਣ ਦੀ ਆਵਾਜ਼ ਤੋਂ ਛੁੱਟ ਰਾਤ ਖਾਮੋਸ਼ ਸੀ। ਅਚਾਨਕ ਮੀਂਹ ਪੈਣ ਲੱਗਾ। ਹੌਲੇ ਹੌਲੇ ਮੀ ਲਿੰਗ ਨੂੰ ਨੀਂਦ ਆ ਗਈ। ਉਸ ਨੇ ਸੁਪਨੇ ਵਿਚ ਦੇਖਿਆ ਕਿ ਉਹ ਜ਼ਲੈਲਾ ਅਤੇ ਜੋਹਨ ਦੇ ਨਾਲ ਸੀ ਅਤੇ ਤਿੰਨੋ ਤੁਰਦੇ ਜਾ ਰਹੇ ਸਨ। ਚਲਦੇ ਚਲਦੇ ਉਹ ਇਕ ਗੁਫ਼ਾ ਦੇ ਪਾਸ ਪਹੁੰਚ ਗਏ। ਉਸ ਨੇ ਇਕ ਪਾਸੇ ਵਲ ਤੱਕਿਆ ਪਰ ਅੰਦਰ ਗਹਿਰਾਈ ਅਤੇ ਹਨੇਰਾ ਸੀ। ਉਸ ਨੂੰ ਕੁਝ ਨਾ ਦਿੱਸਿਆ। ਫੇਰ ਅਚਾਨਕ ਜੋਹਨ ਫਿਸਲ ਗਿਆ ਅਤੇ ਹਨੇਰੇ ਦੀ ਗਰਤ ਵਿਚ ਡਿੱਗ ਪਿਆ।

ਮੀ ਲਿੰਗ ਚੀਖ਼ਦੀ ਹੋਈ ਉੱਠ ਬੈਠੀ। ਉਹ ਬਿਸਤਰ ਵਿਚੋਂ ਛਾਲ ਮਾਰ ਕੇ ਬਾਹਰ ਨਿਕਲੀ ਅਤੇ ਛੇਤੀ ਨਾਲ ਵਿਹੜੇ ਵਿਚ ਗਈ। ਸਵੇਰ ਹੋ ਚੁੱਕੀ ਸੀ। ਜੋਹਨ ਦਾ ਕਿਧਰੇ ਪਤਾ ਨਹੀਂ ਸੀ। ਉਸਨੇ ਚੀਖ਼ ਮਾਰੀ ਅਤੇ ਉਸ ਦੇ ਮਾਂ-ਪਿਉ ਭੱਜ ਕੇ ਬਾਹਰ ਆਏ।

ਉਨ੍ਹਾਂ ਨੇ ਸਾਰਾ ਵਿਹੜਾ ਛਾਣ ਮਾਰਿਆ ਪਰ ਕੁੱਤੇ ਦੀ ਕੋਈ ਸੂਹ ਨਾ ਮਿਲੀ। ਮੀ ਲਿੰਗ ਗੁਆਂਢ ਵਿਚ 'ਜੋਹਨ, ਜੋਹਨ ਪੁਕਾਰਦੀ ਉਸ ਨੂੰ ਲੱਭਦੀ ਫਿਰਦੀ ਰਹੀ ਪਰ ਉਸ ਦੀ ਕੋਈ ਉਘ ਸੁਘ ਨਾ ਮਿਲੀ। ਉਦਾਸ ਹੋ ਕੇ ਉਹ ਘਰ ਪਰਤੀ ਅਤੇ ਉਸ ਛੱਜੇ ਥੱਲੇ ਬੈਠ ਗਈ ਜਿਥੇ ਜੋਹਨ ਸੌਂਇਆ ਕਰਦਾ

ਸੀ। ਹੌਲੇ ਜਿਹੇ ਉਸ ਨੇ ਦਿਲ ਵਿਚ ਕਿਹਾ, "ਇਹ ਸਭ ਕਦੇ ਨਾ ਵਾਪਰਦਾ ਜੇਕਰ ਮੈਂ ਉਸ ਨੂੰ ਬੰਨ੍ਹਿਆ ਨਾ ਹੁੰਦਾ। ਉਸ ਨੂੰ ਬੰਨ੍ਹੇ ਜਾਣਾ ਜ਼ਹਿਰ ਲਗਦਾ ਸੀ। ਤਦੇ ਉਹ ਨੱਸ ਗਿਆ।

ਉਸ ਦੀ ਮਾਂ ਨੇ ਤਸੱਲੀ ਦੇਂਦੇ ਹੋਏ ਕਿਹਾ, "ਪਿਆਰੀ ਬੇਟੀ, ਉਦਾਸ ਨਾ ਹੋ। ਅਸੀਂ ਤੈਨੂੰ ਇਕ ਹੋਰ ਕਤੂਰਾ ਲਿਆ.ਦੇਵਾਂਗੇ।

ਇਸ ਘਟਨਾ ਦਾ ਸਾਰੇ ਮੁਹੱਲੇ ਨੂੰ ਛੇਤੀ ਹੀ ਪਤਾ ਲਗ ਗਿਆ।

ਜਦੋਂ ਜ਼ਲੈਲਾ ਨੇ ਇਹ ਖ਼ਬਰ ਸੁਣੀ ਤਾਂ ਉਹ ਨੱਸੀ ਨੱਸੀ ਉਸ ਦੇ ਕੋਲ ਆਈ। ਮੀ ਲਿੰਗ ਨੂੰ ਦੇਖਦੇ ਹੀ ਉਸ ਦੇ ਗੱਲ ਵਿਚ ਬਾਹਾਂ ਪਾ ਦਿੱਤੀਆਂ ਅਤੇ ਸਿਸਕੀਆਂ ਲੈਣ ਲੱਗੀ।

"ਮੀ ਲਿੰਗ। ਨਾ ਰੋ, ਪਿਆਰੀ ਸਹੇਲੀ।" ਜ਼ਲੈਲਾ ਨੇ ਕਿਹਾ। ਪਰ ਉਹ ਖ਼ੁਦ ਵੀ ਉਦਾਸ ਹੋ ਗਈ।

"ਹਾਏ! ਤੈਨੂੰ ਪਤਾ ਹੈ ਕਿ ਉਹ ਮਰ ਗਿਆ?"

"ਨਹੀਂ, ਨਹੀਂ। ਇਹ ਸੱਚ ਨਹੀਂ ਹੈ। ਉਹ ਜਿਉਂਦਾ ਹੈ। ਅਸੀਂ ਛੇਤੀ ਹੀ ਉਸ ਨੂੰ ਲੱਭ ਲਵਾਂਗੇ।

"ਮੈਨੂੰ ਪਤਾ ਹੈ ਉਹ ਮਰ ਚੁੱਕਾ ਹੈ। ਕਲ੍ਹ ਰਾਤ ਸੁਪਨੇ ਵਿਚ ਮੈਂ ਉਸ ਨੂੰ ਇਕ ਹਨੇਰੀ ਖੱਡ ਵਿਚ ਡਿੱਗਦੇ ਅਤੇ ਅਲੋਪ ਹੁੰਦੇ ਦੇਖਿਆ ਸੀ।"

"ਪਾਗਲ ਨਾ ਬਣ। ਚਲ ਆਪਾਂ ਉਸ ਨੂੰ ਲੱਭੀਏ। ਹੋ ਸਕਦਾ ਹੈ ਉਹ ਨਦੀ ਦੇ ਕੰਢੇ ਉਥੇ ਹੋਵੇ ਜਿਥੇ ਅਸੀਂ ਮੱਛੀਆਂ ਫੜਦੇ ਹਾਂ।"

ਸੋ ਕੁੜੀਆਂ ਸੜਕ ਤੇ ਤੁਰ ਪਈਆਂ। ਉਹ ਸਵੇਰ ਬਹੁਤ ਸੁਹਾਵਣੀ ਸੀ ਅਤੇ ਤ੍ਰੇਲ ਦੇ ਤੁਪਕੇ ਘਾਹ ਉਤੇ ਲਿਸ਼ਕ ਰਹੇ ਸਨ। ਪੂਰਬ ਵਲ ਸੂਰਜ ਹੌਲੇ ਹੌਲੇ ਉਭਰ ਰਿਹਾ ਸੀ। ਉਸ ਦਿਨ ਐਤਵਾਰ ਹੋਣ ਕਰਕੇ ਆਵਾਜਾਈ ਘੱਟ ਸੀ।

ਜਦੋਂ ਉਹ ਸੜਕ ਦੇ ਕੋਲ ਨਦੀ ਤੇ ਪੁੱਜੇ ਤਾਂ ਉਨ੍ਹਾਂ ਨੇ ਕੋਈ ਚੀਜ਼ ਪਾਣੀ ਉਤੇ ਤਰਦੀ ਦੇਖੀ। ਮੀ ਲਿੰਗ ਦਾ ਦਿਲ ਜ਼ੋਰ ਜ਼ੋਰ ਨਾਲ ਧੜਕ ਰਿਹਾ ਸੀ। ਜ਼ਲੈਲਾ ਨੂੰ ਉਥੇ ਹੀ ਛੱਡ ਕੇ ਉਹ ਭੱਜ ਕੇ ਅੱਗੇ ਗਈ। ਜਦੋਂ ਉਹ ਨਦੀ ਦੇ ਕੰਢੇ ਤੇ ਪੁੱਜੀ ਤਾਂ ਉਸ ਨੇ ਦੇਖਿਆ ਕਿ ਉਹ ਜੋਹਨ ਦੀ ਲਾਸ਼ ਸੀ। ਉਸ ਦਾ ਸਰੀਰ ਝਰੀਟਾਂ ਅਤੇ ਜ਼ਖਮਾਂ ਨਾਲ ਭਰਿਆ ਹੋਇਆ ਸੀ। ਇੰਝ ਲਗਦਾ ਸੀ ਕਿ ਕਿਸੇ ਤੇਜ਼ ਰਫ਼ਤਾਰ ਕਾਰ ਦੀ ਚਪੇਟ ਵਿਚ ਆ ਗਿਆ ਸੀ ਅਤੇ ਉਸ ਨੂੰ ਪਾਣੀ ਵਿਚ ਸੁੱਟ ਦਿਤਾ ਗਿਆ ਸੀ। ਮੀ ਲਿੰਗ ਪੂਰੀ ਤਰ੍ਹਾਂ ਬੇਸੁਧ ਹੋ ਗਈ।

ਦਿਨ ਚੜ੍ਹੇ ਜ਼ਲੈਲਾ ਨੇ ਜੋਹਨ ਨੂੰ ਘਰ ਦੇ ਪਿਛਲੇ ਪਾਸੇ ਦਫਨਾਉਣ ਵਿਚ ਮੀ ਲਿੰਗ ਦੀ ਮਦਦ ਕੀਤੀ। ਕੁੜੀਆਂ ਨੇ ਉਸ ਦੇ ਸਿਰਹਾਣੇ ਇਕ ਝਾੜੀ ਬੀਜ ਦਿੱਤੀ। ਫਿਰ ਮੀ ਲਿੰਗ ਕਬਰ ਦੇ ਲਾਗੇ ਗੋਡਿਆਂ ਭਾਰ ਝੁੱਕੀ ਅਤੇ ਕੰਬਦੀ

ਹੋਈ ਆਵਾਜ਼ ਵਿਚ ਹੌਲੇ ਜਿਹੇ ਬੋਲੀ, 'ਮੇਰੇ ਪਿਆਰੇ, ਆਰਾਮ ਨਾਲ ਸੌਂ ਜਾ। ਇਹ ਬੂਟਾ ਸਦਾ ਮੈਨੂੰ ਤੇਰੀ ਯਾਦ ਦੁਆਂਦਾ ਰਹੇਗਾ। ਜਦੋਂ ਤੱਕ ਇਹ ਵੱਡਾ ਤੇ ਸਵਸਥ ਨਹੀਂ ਹੋ ਜਾਂਦਾ ਮੈਂ ਇਸ ਨੂੰ ਪਾਣੀ ਦਿਆਂ ਕਰਾਂਗੀ ਅਤੇ ਇਸ ਦੀ ਦੇਖਭਾਲ ਕਰਿਆ ਕਰਾਂਗੀ। ਚੰਗੀ ਤਰ੍ਹਾਂ ਸੌਂ। ਮੈਂ ਸਦਾ ਤੇਰੀ ਕਬਰ ਦੀ ਰਾਖੀ ਕਰਾਂਗੀ।''

ਜ਼ਲੈਲਾ, ਜਿਹੜੀ ਉਸ ਦੇ ਲਾਗੇ ਹੀ, ਗੋਡਿਆਂ ਭਾਰ ਝੁਕੀ ਹੋਈ ਸੀ ਉਹ ਆਪਣੀ ਸਹੇਲੀ ਦੇ ਸ਼ਬਦਾਂ ਤੋਂ ਬਹੁਤ ਪ੍ਰਭਾਵਿਤ ਹੋਈ। ਦੋਨੋਂ ਰੋ ਰਹੀਆਂ ਸਨ। ਫੇਰ ਉਹ ਚੁੱਪਚਾਪ ਉਠ ਖਲੋਤੀਆਂ ਅਤੇ ਇਕ ਦੂਜੇ ਦੇ ਹੱਥ ਫੜ ਕੇ ਘਰਾਂ ਵਲ ਤੁਰ ਪਈਆਂ।

ਜਦੋਂ ਉਹ ਮੀ ਲਿੰਗ ਦੇ ਘਰ ਦੇ ਸਾਹਮਣੇ ਪੁੱਜੇ ਤਾਂ ਉਨ੍ਹਾਂ ਨੇ ਜ਼ਲੈਲਾ ਦੀ ਮਾਂ ਨੂੰ ਅੰਦਰ ਵੜਦੇ ਦੇਖਿਆ। ਉਸ ਨੇ ਇਕ ਨਿੱਕੀ ਜਿਹੀ ਟੋਕਰੀ ਚੁੱਕੀ ਹੋਈ ਸੀ। ਪਹਿਲਾਂ ਤਾਂ ਜ਼ਲੈਲਾ ਡਰ ਗਈ ਕਿ ਉਸ ਦੀ ਮਾਂ ਉਸ ਨੂੰ ਮੀ ਲਿੰਗ ਦੇ ਘਰ ਵਿਚ ਦੇਖ ਕੇ ਗੁੱਸੇ ਹੋਵੇਗੀ। ਪਰ ਉਹ ਇਸਤਰੀ ਦੋਵੇਂ ਕੁੜੀਆਂ ਕੋਲ ਆਈ ਅਤੇ ਮੀ ਲਿੰਗ ਦੇ ਮੋਢੇ ਉਤੇ ਹੱਥ ਰਖ ਕੇ ਬੋਲੀ, ''ਤੇਰੇ ਪਾਲਤੂ ਕੁੱਤੇ ਦੇ ਮਰਨ ਦਾ ਮੈਨੂੰ ਅਫ਼ਸੋਸ ਹੈ। ਮੈਂ ਜਾਣਦੀ ਹਾਂ ਤੂੰ ਉਸ ਨੂੰ ਬਹੁਤ ਚਾਹੁੰਦੀ ਸੀ। ਪਰ ਮੈਨੂੰ ਸਮਝਣ ਦੀ ਕੋਸ਼ਿਸ਼ ਕਰ ਕਿ ਜਦੋਂ ਤਕ ਕੁੱਤਾ ਇਥੇ ਸੀ ਮੈਂ ਜ਼ਲੈਲਾ ਨੂੰ ਇਥੇ ਕਿਉਂ ਨਹੀਂ ਆਉਣ ਦਿੱਤਾ। ਮੈਨੂੰ ਭਰੋਸਾ ਹੈ ਕਿ ਹੁਣ ਤੁਸੀਂ ਦੋਨੋਂ ਆਪਣੀ ਮਿੱਤਰਤਾ ਜਾਰੀ ਰਖ ਸਕੋਗੇ। ਭਾਵੇਂ ਮੈਨੂੰ ਪਤਾ ਹੈ ਕਿ ਉਸ ਕੁੱਤੇ ਦਾ ਕੋਈ ਬਦਲ ਨਹੀਂ ਹੋ ਸਕਦਾ, ਮੈਂ ਤੇਰਾ ਸਾਥ ਦੇਣ ਲਈ ਇਹ ਲਿਆਂਈ ਹਾਂ।

ਗੱਲ ਮੁਕਾ ਕੇ ਜ਼ਲੈਲਾ ਦੀ ਮਾਂ ਨੇ ਉਸ ਨੂੰ ਇਕ ਟੋਕਰੀ ਦਿੱਤੀ। ਮੀ ਲਿੰਗ ਨੇ ਅੰਦਰ ਝਾਤ ਮਾਰੀ ਤਾਂ ਦੇਖਿਆ ਕਿ ਬਿੱਲੀ ਦਾ ਇਕ ਛੋਟਾ ਬੱਚਾ ਹੈ ਜਿਸ ਦੀਆਂ ਹਾਲੇ ਚੰਗੀ ਤਰ੍ਹਾਂ ਅੱਖਾਂ ਵੀ ਨਹੀਂ ਖੁੱਲੀਆਂ। 'ਹਾਏ! ਕਿੰਨਾ ਸੋਹਣਾ ਬਿੱਲੀ ਦਾ ਬੱਚਾ ਹੈ'' ਮੀ ਲਿੰਗ ਨੇ ਕਿਹਾ। ਚਿੱਟੀ ਜੱਤ ਵਾਲੇ ਨਿੱਕੇ ਜਿਹੇ ਬੱਚੇ ਨੂੰ ਚੁੱਕ ਕੇ ਗਲ ਨੂੰ ਲਾਉਂਦੇ ਹੋਏ ਉਹ ਬੋਲੀ, ''ਮੈਨੂੰ ਯਕੀਨ ਹੈ ਕਿ ਜੋਹਨ ਕਦੇ ਤੇਰੇ ਨਾਲ ਈਰਖਾ ਨਹੀਂ ਕਰੇਗਾ। ਉਹ ਜ਼ਰੂਰ ਖੁਸ਼ ਹੋਵੇਗਾ ਕਿ ਮੈਨੂੰ ਇਕ ਨਵਾਂ ਮਿੱਤਰ ਲੱਭ ਗਿਆ ਹੈ। ਤੁਸੀਂ ਮੈਨੂੰ ਜੋਹਨ ਦੇ ਸਿਰ੍ਹਾਣੇ ਲਾਏ ਬੂਟੇ ਦੀ ਦੇਖਭਾਲ ਵਿਚ ਮਦਦ ਦੇਣਾ'' ਤੁਹਾਡਾ ਬਹੁਤ ਧੰਨਵਾਦ। ਮੈਂ ਇਸ ਬੱਚੇ ਨੂੰ ਓਨਾ ਹੀ ਪਿਆਰ ਕਰਾਂਗੀ ਜਿੰਨਾ ਜੋਹਨ ਨੂੰ ਕਰਦੀ ਸੀ ਅਤੇ ਮੈਂ ਤੇ ਜ਼ਲੈਲਾ ਸਦਾ ਪੱਕੀਆਂ ਸਹੇਲੀਆਂ ਬਣੀਆਂ ਰਹਾਂਗੀਆਂ।''

**ਚਿੱਤਰਕਾਰ — ਓਥਮਨ ਬਿਨ ਹਾਜੀ ਜ਼ੈਨੁਦੀਨ**

ਨੇਪਾਲ

# ਜਾਦੂ ਦੀ ਬੰਸਰੀ

## ਮਾਧਵ ਧੀਮੀਰੇ

ਸੂਰਜ ਛੁਪ ਰਿਹਾ ਸੀ ਜਦੋਂ ਸੁਕਮਾਰ ਨੇ ਧੂੜ ਭਰੇ ਰਸਤੇ ਉਤੋਂ ਦੀ ਪਿੰਡ ਵਿਚ ਪਰਵੇਸ਼ ਕੀਤਾ। ਉਹ ਕੋਈ ਗਿਆਰਾਂ ਕੁ ਸਾਲਾਂ ਦਾ ਮੁੰਡਾ ਸੀ। ਰਤਾ ਕੁ ਦੂਰ ਹਿਮਾਲਾ ਦੀਆਂ ਪਹਾੜੀਆਂ ਦਾ ਤੇਜੱਸਵੀ ਮਨਮੋਹਣਾ ਦ੍ਰਿਸ਼ ਸੀ। ਸਭ ਤੋਂ ਉੱਚੀਆਂ ਟੀਸੀਆਂ ਹਾਲੇ ਵੀ ਗੂੜ੍ਹੇ ਲਾਲ ਅਤੇ ਸੁਨਹਿਰੀ ਰੰਗਾਂ ਵਿਚ ਰੰਗੀਆਂ ਹੋਈਆਂ ਸਨ। ਸੁਕਮਾਰ ਇਕੱਲਾ ਸੀ ਅਤੇ ਉਹ ਪਿੰਡ ਵਿਚ ਕਿਸੇ ਨੂੰ ਨਹੀਂ ਸੀ ਜਾਣਦਾ। ਪਰ ਉਸ ਨੂੰ ਆਸ ਸੀ ਕਿ ਕੋਈ ਨਾ ਕੋਈ ਇਕ ਰਾਤ ਲਈ ਉਸ ਨੂੰ ਆਪਣੇ ਕੋਲ ਠਹਿਰਾ ਲਵੇਗਾ। ਕੁਝ ਦੂਰੀ ਤੇ ਇਕ ਕੁੜੀ ਆਪਣੀ ਮਾਂ ਨੂੰ ਬੁਲਾ ਰਹੀ ਸੀ। ਉਸ ਨੂੰ ਆਪਣੀ ਮਾਂ ਦੀ ਯਾਦ ਆ ਗਈ ਜੋ ਮਰ ਚੁੱਕੀ ਸੀ।



ਉਸ ਦੀਆਂ ਯਾਦਾਂ ਵਿਚ ਖੋ ਕੇ ਉਸ ਨੇ ਆਪਣੀ ਬੰਸਰੀ ਕੱਢੀ ਅਤੇ ਹੋਠਾਂ ਨੂੰ ਲਾਈ। ਉਸ ਨੂੰ ਲੱਗਿਆ ਕਿ ਇਕ ਧੁਨ ਵਜਾ ਕੇ ਉਹ ਆਪਣੀ ਮਾਂ ਨੂੰ ਪੁਕਾਰ ਰਿਹਾ ਸੀ ਜਿਵੇਂ ਉਹ ਕੁੜੀ ਆਪਣੀ ਮਾਂ ਨੂੰ ਬੁਲਾ ਰਹੀ ਸੀ।

ਜਦੋਂ ਉਹ ਉਥੇ ਖਲੋਤਾ ਬੰਸਰੀ ਵਜਾ ਰਿਹਾ ਸੀ ਤਾਂ ਉਸਦੇ ਪਿੱਛੇ ਰਸਤੇ ਉਤੇ ਇਕ ਪੇਂਡੂ ਅਧਖੜ ਔਰਤ, ਸਿਰ ਉਤੇ ਘਾਹ ਦੀ ਇਕ ਪੰਡ ਚੁੱਕੀ ਆ ਪੁੱਜੀ। ਉਹ ਪਿੰਡ ਦੇ ਨੰਬਰਦਾਰ ਦੀ ਪਤਨੀ ਸੀ। ਉਹ ਰਤਾ ਰੁਕ ਗਈ ਅਤੇ ਚੁੱਪ-ਚੁਪੀਤੇ ਮੁੰਡੇ ਦੀ ਬੰਸਰੀ ਸੁਣਨ ਲੱਗੀ। ਉਸ ਦੀ ਹੋਂਦ ਨੂੰ ਅਨੁਭਵ ਕਰਕੇ ਸੁਕਮਾਰ ਨੇ ਉਸ ਵਲ ਤੱਕਿਆ। ਜਦੋਂ ਉਹਨਾਂ ਇਕ ਦੂਜੇ ਵਲ ਤੱਕਿਆ ਤਾਂ ਦੋਨਾਂ ਨੂੰ ਮਹਿਸੂਸ ਹੋਇਆ ਜਿਵੇਂ ਕਿ ਉਹ ਸਦਾ ਤੋਂ ਇਕ ਦੂਜੇ ਨੂੰ ਜਾਣਦੇ ਹਨ।

ਇਸਤਰੀ ਨੇ ਪੁੱਛਿਆ, ''ਪੁੱਤਰ! ਤੂੰ ਕਿਥੇ ਚੱਲਿਆ ਹੈ?''

'ਮਾਂ ਜੀ! ਮੈਂ ਤਾਂ ਇਕ ਪਰਦੇਸੀ ਹਾਂ ਅਤੇ ਇਥੇ ਰਾਤ ਕੱਟਣ ਲਈ ਕੋਈ ਥਾਂ ਲੱਭ ਰਿਹਾ ਹਾਂ।'' ਉਸਨੇ ਕਿਹਾ।

ਕੀ ਉਨ੍ਹਾਂ ਨੇ ਇਕ ਦੂਜੇ ਨੂੰ ਕੇਵਲ ਸਨੇਹ ਵਜੋਂ 'ਮਾਂ' ਅਤੇ 'ਪੁੱਤਰ' ਕਿਹਾ, ਜਾਂ ਫਿਰ ਇਸਦਾ ਕੋਈ ਗੂੜ੍ਹਾ ਅਰਥ ਸੀ।

ਇਸਤਰੀ ਨੂੰ ਇਹ ਸੁਣ ਕੇ ਹੈਰਾਨੀ ਹੋਈ। ਇਸ ਮੁੰਡੇ ਨੂੰ ਪਿੰਡ ਵਿਚ ਕੋਈ ਨਹੀਂ ਸੀ ਜਾਣਦਾ, ਨਾ ਹੀ ਉਸਦਾ ਕੋਈ ਠਿਕਾਣਾ ਸੀ ਫੇਰ ਵੀ ਉਹ ਕਿਸੇ ਹੋਰ ਬੇ-ਫ਼ਿਕਰੇ ਮੁੰਡੇ ਵਾਂਗ ਚਾਈਂ ਚਾਈਂ ਖਲੋਤਾ ਬੰਸਰੀ ਵਜਾ ਰਿਹਾ ਸੀ।

''ਪੁੱਤਰ! ਮੇਰੇ ਨਾਲ ਆ।'' ਉਸ ਨੇ ਕਿਹਾ, ''ਉਹ ਦੇਖ, ਤੇਰੀ ਭੈਣ ਸੱਦ ਰਹੀ ਹੈ। ਜਦੋਂ ਮੈਂ ਤੇਰੀ ਬੰਸਰੀ ਦੀ ਤਾਨ ਸੁਣੀ ਤਾਂ ਮੈਨੂੰ ਇੰਝ ਲੱਗਾ ਕਿ ਤੂੰ ਵੀ ਮੈਨੂੰ ਬੁਲਾ ਰਿਹਾ ਹੈ। ਚਲ ਆ, ਆਪਾਂ ਘਰ ਅਪੜਨਾ ਹੈ।''

ਬੰਸਰੀ ਨੂੰ ਬਗਲ ਵਿਚ ਲੈ ਕੇ ਉਹ ਇਸਤਰੀ ਦੇ ਪਿੱਛੇ ਪਿੱਛੇ, ਉਸਦੇ ਘਰ ਵਲ ਤੁਰ ਪਿਆ।

ਸੁਕਮਾਰ ਪੰਜ ਸਾਲਾ ਦਾ ਸੀ ਜਦੋਂ ਉਸ ਦੀ ਮਾਂ ਚਲਾਣਾ ਕਰ ਗਈ। ਉਸ ਨੂੰ ਕੇਵਲ ਦੋ ਚੀਜ਼ਾਂ ਯਾਦ ਸਨ। ਇਕ ਤਾਂ ਮਾਂ ਦੀਆਂ ਲਿਸ਼ਕਦੀਆਂ ਅੱਖਾਂ ਅਤੇ ਦੂਜੀ ਉਹ ਪਤਲੇ ਮਣਕਿਆਂ ਵਾਲੀ ਮਾਲਾ ਜਿਸ ਨੂੰ ਉਹ ਸਦਾ ਗਲ ਵਿਚ ਪਾਈਂ ਰਖਦੀ ਸੀ। ਉਸ ਦਾ ਵਿਸ਼ਵਾਸ ਸੀ ਕਿ ਉਹ ਹਾਲੇ ਵੀ ਉਸਦੇ ਦਿਲ ਵਿਚ ਵਸਦੀ ਹੈ।

ਜਿਹੜੀ ਬੰਸਰੀ ਉਹ ਚੁੱਕੀ ਫਿਰਦਾ ਸੀ, ਉਸ ਦੇ ਪਿਤਾ ਦੀ ਸੁਗਾਤ ਸੀ। ਉਸਦੀ ਮਾਂ ਦੇ ਮਰਨ ਮਗਰੋਂ ਉਸ ਦਾ ਪਿਤਾ ਹਰ ਸ਼ਾਮ ਨੂੰ ਸੌਣ ਤੋਂ ਪਹਿਲਾਂ ਆਪਣੀ ਬੰਸਰੀ ਵਜਾਇਆ ਕਰਦਾ ਸੀ ਅਤੇ ਇਸ ਦੀਆਂ ਤਾਨਾਂ ਸੁਣ ਕੇ ਹੀ



ਨਿੱਕਾ ਬਾਲ ਸੌਂ ਜਾਇਆ ਕਰਦਾ ਸੀ। ਇਕ ਰਾਤ ਨੂੰ ਜਦੋਂ ਉਸਦਾ ਪਿਤਾ ਬੰਸਰੀ ਵਜਾ ਰਿਹਾ ਸੀ, ਸੁਕਮਾਰ ਨੇ ਪੁੱਛਿਆ, "ਮਾਂ ਕਿਥੇ ਹੈ? ਹੁਣ ਉਹ ਸਾਨੂੰ ਦਿਸਦੀ ਕਿਉਂ ਨਹੀਂ?"

ਉਸ ਨੇ ਬੰਸਰੀ ਥੱਲੇ ਰਖ ਦਿਤੀ ਅਤੇ ਉਸ ਦੀਆਂ ਅੱਖਾਂ ਵਿਚ ਉਦਾਸੀ ਛਾ ਗਈ। "ਤੇਰੀ ਮਾਂ ਹੁਣ ਦੇਵਤਾਵਾਂ ਦੇ ਘਰ ਵਿਚ ਰਹਿੰਦੀ ਹੈ। ਭਾਵੇਂ ਉਹ ਆਕਾਸ਼ ਤੋਂ ਬਹੁਤ ਪਰੇ ਵੱਸਦੀ ਹੈ ਫੇਰ ਵੀ ਉਸ ਦਾ ਸਾਡੇ ਦਿਲ਼ਾਂ ਵਿਚ ਵਾਸ ਹੈ।"

ਸੁਕਮਾਰ ਨੇ ਫੇਰ ਪੁੱਛਿਆ, "ਕੀ ਤੁਸੀਂ ਉਸ ਨੂੰ ਕਦੇ ਆਪਣੇ ਦਿਲ ਦੇ ਅੰਦਰ ਮਿਲ ਸਕਦੇ ਹੋ?"

ਮੁੰਡੇ ਵਲ ਤੱਕਦੇ ਹੋਏ ਉਸ ਨੇ ਉੱਤਰ ਦਿੱਤਾ, "ਹਾਂ, ਪੁੱਤਰ ਜਦੋਂ ਮੈਂ ਬੰਸਰੀ ਵਜਾ ਰਿਹਾ ਹੁੰਦਾ ਹਾਂ।"

"ਹਾਏ! ਮੇਰਾ ਉਸ ਨੂੰ ਦੇਖਣ ਨੂੰ ਕਿੰਨਾ ਜੀ ਕਰਦਾ ਹੈ, ਕਿਰਪਾ ਕਰਕੇ ਮੇਰੇ ਲਈ ਵੀ ਇਕ ਬੰਸਰੀ ਬਣਾ ਦਿਓ ਤਾਂ ਜੋ ਮੈਨੂੰ ਭਰੋਸਾ ਹੋਵੇ ਕਿ ਜਦੋਂ ਮੈਂ ਬੰਸਰੀ ਵਜਾਂਦਾ ਹਾਂ ਤਾਂ ਉਹ ਮੇਰੇ ਕੋਲ ਹੁੰਦੀ ਹੈ।"

ਛੇਤੀ ਹੀ ਸੁਕਮਾਰ ਦੇ ਪਿਤਾ ਨੇ ਉਸ ਲਈ ਇਕ ਬੰਸਰੀ ਬਣਾ ਦਿਤੀ ਅਤੇ ਉਸ ਨੂੰ ਸਿਖਾਇਆ ਕਿਵੇਂ ਇਸ ਨੂੰ ਵਜਾਣਾ ਹੈ। ਉਸ ਦੇ ਪਿਤਾ ਨੇ ਉਸ ਨੂੰ ਚਾਨਣੀ ਰਾਤ ਦੀ ਸੁੰਦਰਤਾ ਨੂੰ ਮਾਨਣਾ ਵੀ ਸਿਖਾਇਆ।

ਕਈ ਬਾਰ ਉਸ ਦਾ ਪਿਤਾ ਕਹਿੰਦਾ, ''ਖੁਸ਼ ਰਹਿ ਪੁੱਤਰ, ਅਤੇ ਚਾਈਂ ਚਾਈਂ ਬੰਸਰੀ ਵਜਾ ਕਿਉਂ ਜੋ ਤੇਰੀਆਂ ਤਾਨਾਂ ਸੁਣ ਸੁਣ ਕੇ ਤੇਰੀ ਮਾਂ ਖੁਸ਼ ਹੋਵੇਗੀ।''

ਸੁਕਮਾਰ ਆਪਣਾ ਵਧੇਰੇ ਸਮਾਂ ਬੰਸਰੀ ਵਜਾਉਣ ਵਿਚ ਬਿਤਾਂਦਾ ਸੀ। ਇਕ ਦਿਨ ਜਦੋਂ ਉਹ ਨੌਂ ਸਾਲਾਂ ਦਾ ਹੋ ਗਿਆ ਸੀ ਉਸਦੇ ਪਿਤਾ ਨੇ ਕਿਹਾ, 'ਹੁਣ ਤਾਂ ਤੂੰ ਆਪਣੇ ਪਿਓ ਤੋਂ ਵੀ ਵਧੀਆ ਬੰਸਰੀ ਵਜਾਉਣ ਲੱਗਾ ਹੈ। ਪਰ ਮੈਂ ਤੈਨੂੰ ਇਕ ਗੱਲ ਦੱਸਣਾ ਚਾਹੁੰਦਾ ਹਾਂ ਜਿਹੜੀ ਮੈਂ ਹੁਣ ਤਕ ਨਹੀਂ ਦੱਸੀ। ਲੋਕੀਂ ਭਾਵੇਂ ਕਿਸ ਤਰ੍ਹਾਂ ਦੇ ਹੋਣ ਆਪਣੇ ਦਿਲ ਦੀਆਂ ਡੂੰਘਾਣਾਂ ਵਿਚ ਬੰਸਰੀ ਦੇ ਸੰਗੀਤ ਨੂੰ ਮਾਣਦੇ ਹਨ। ਜਦੋਂ ਵੀ ਤੂੰ ਬੰਸਰੀ ਵਜਾਏਂ ਆਪਣੇ ਦਿਲ ਨੂੰ ਪਿਆਰ ਨਾਲ ਭਰਪੂਰ ਕਰਕੇ ਵਜਾਈਂ। ਫੇਰ ਹਰ ਕੋਈ ਸੰਗੀਤ ਦੇ ਮਾਧਿਅਮ ਨਾਲ ਤੇਰੇ ਪਿਆਰ ਨੂੰ ਪਛਾਣ ਲਵੇਗਾ ਅਤੇ ਤੈਨੂੰ ਆਪਣੀ ਅਸਲੀਂ ਮਾਂ ਲੱਭ ਜਾਏਗੀ।''



ਕੁਝ ਦਿਨਾਂ ਮਗਰੋਂ ਸੁਕਮਾਰ ਦੇ ਪਿਤਾ ਦਾ ਵੀ ਦੇਹਾਂਤ ਹੋ ਗਿਆ। ਕੱਲਮਕੱਲੇ ਤੇ ਉਦਾਸ ਸੁਕਮਾਰ ਨੇ ਬੰਸਰੀ ਨੂੰ ਤਿਆਗ ਦਿੱਤਾ ਅਤੇ ਛੇ ਮਹੀਨੇ ਤਕ ਉਸ ਨੂੰ ਮੁੜ ਨਹੀਂ ਛੁਹਿਆ। ਵਧੇਰੇ ਸਮਾਂ ਉਹ ਰੋਣ ਵਿਚ ਬਿਤਾਂਦਾ ਸੀ ਕਿਉਂ ਜੋ ਉਹ ਅਨਾਥ ਹੋ ਗਿਆ ਸੀ। ਆਖ਼ਰ ਇਕ ਦਿਨ ਉਸ ਨੂੰ ਉਸਦੇ ਚਾਚੇ ਨਾਲ ਰਹਿਣ ਲਈ ਲਿਜਾਇਆ ਗਿਆ। ਉਥੇ ਪੁੱਜ ਕੇ ਉਹ ਇਕ ਬਾਰ ਫੇਰ ਬੰਸਰੀ ਵਜਾਉਣ ਲੱਗਾ। ਆਪਣੇ ਆਲੇ ਦੁਆਲੇ ਦੇ ਬੰਦਿਆਂ ਦਾ ਧਿਆਨ ਆਪਣੇ ਵੱਲ ਖਿੱਚਣ ਲਈ ਨਹੀਂ ਸਗੋਂ ਉਨ੍ਹਾਂ ਦੇ ਪ੍ਰਤੀ ਆਪਣਾ ਪਿਆਰ ਪ੍ਰਗਟ ਕਰਨ ਅਤੇ ਬਦਲੇ ਵਿਚ ਉਨਾਂ ਦਾ ਪਿਆਰ ਪਾਉਣ ਲਈ।

ਪਰ ਨਿੱਕਾ ਸੁਕਮਾਰ ਬੇਚੈਨ ਸੀ। ਸੋ ਇਕ ਦਿਨ ਉਹ ਆਪਣੇ ਚਾਚੇ ਦੇ ਘਰ ਨੂੰ ਛੱਡ ਕੇ ਇਕ ਅਜਿਹੀ ਯਾਤਰਾ ਤੇ ਤੁਰ ਗਿਆ ਜਿਸਦੀ ਕੋਈ ਮੰਜ਼ਿਲ ਨਹੀਂ ਸੀ। ਚਲਦੇ ਚਲਦੇ ਉਹ ਬੰਸਰੀ ਵਜਾਉਂਦਾ ਸੀ ਅਤੇ ਉਸ ਨੂੰ ਰਾਹ ਵਿਚ ਮਿਲਣ ਵਾਲੇ ਲੋਕ ਉਸ ਦੇ ਦੁਆਲੇ ਇਕੱਠੇ ਹੋ ਜਾਂਦੇ ਸਨ। ਉਸ ਦੀਆਂ ਧੁਨਾਂ ਦਾ ਆਨੰਦ ਮਾਣਦੇ ਸਨ ਅਤੇ ਕਦੇ ਕਦੇ ਨਾਲ ਨੱਚਣ ਵੀ ਲੱਗ ਪੈਂਦੇ ਸਨ। ਫੇਰ ਵੀ ਉਹ ਇਕੱਲਾ ਸੀ ਕਿਉਂਜੇ ਕੋਈ ਉਸ ਨੂੰ ਉਸਦੇ ਮਾਂ-ਬਾਪ ਦਾ ਪਿਆਰ ਨਹੀਂ ਸੀ ਦੇ ਸਕਦਾ। ਵਧੇਰੇ ਲੋਕਾਂ ਦੀ ਰੁੱਚੀ ਆਪਣੇ ਆਪ ਵਿਚ ਅਤੇ ਆਪਣੀਆਂ ਸਮੱਸਿਆਵਾਂ ਵੱਲ ਸੀ ਅਤੇ ਜਦੋਂ ਨਿੱਕੇ ਸੁਕਮਾਰ ਦੀਆਂ ਤਾਨਾਂ ਮੁਕਦੀਆਂ ਤਾਂ ਗੱਲ ਮੁਕ ਜਾਂਦੀ। ਕਿਸੇ ਕੋਲ ਉਸ ਲਈ ਸਮਾਂ ਨਹੀਂ ਸੀ ਜਦ ਤਕ ਕਿ ਅੱਜ ਅਚਾਨਕ ਸਰਪੰਚ ਦੀ ਪਤਨੀ ਨਾਲ ਉਸ ਦੀ ਮੁਲਾਕਾਤ ਨਹੀਂ ਹੋਈ, ਜਿਸ ਨੇ ਉਸ ਨੂੰ ਪੁੱਤਰ ਕਹਿ ਕੇ ਬੁਲਾਇਆ। ਉਸ ਨੂੰ ਇੰਜ ਲੱਗਿਆ ਕਿ ਉਸ ਨੇ ਉਸ ਦੇ ਅੰਦਰ ਆਪਣੀ ਅਸਲੀ ਮਾਂ ਨੂੰ ਪਾ ਲਿਆ ਹੈ।

ਜਦੋਂ ਉਹ ਦੋਨੋਂ ਵਿਹੜੇ ਵਿਚ ਵੜੇ ਤਾਂ ਉਸ ਨੇ ਇਕ ਨਿੱਕੀ ਕੁੜੀ ਨੂੰ ਬਾਗ਼ ਵਿਚ ਟਹਿਲਦੇ ਦੇਖਿਆ। ਇਹ ਉਸ ਇਸਤਰੀ ਦੀ ਪੁੱਤਰੀ ਸਾਇਪੱਤਰੀ ਸੀ ਜਿਹੜੀ ਪਹਿਲਾਂ ਉਸ ਨੂੰ ਬੁਲਾ ਰਹੀ ਸੀ। ਉਸ ਇਸਤਰੀ ਨੇ ਸੁਕਮਾਰ ਵਲ ਅੱਖ ਦਾ ਇਸ਼ਾਰਾ ਕੀਤਾ ਤੇ ਕਿਹਾ, ''ਪੁੱਤਰੀ! ਮੈਂ ਇਕ ਪਿਆਰੇ ਮੁੰਡੇ ਨੂੰ ਆਪਣੇ ਨਾਲ ਲਿਆਈ ਹਾਂ ਜੋ ਸਾਡੇ ਨਾਲ ਰਹੇਗਾ। ਨਹੀਂ, ਮੇਰਾ ਮਤਲਬ ਹੈ ਮੈਂ ਤੇਰੇ ਭਰਾ ਨੂੰ ਘਰ ਲਿਆਂਦਾ ਹੈ।''

ਦੋਨੋਂ ਬਾਲ ਇਕ ਦੂਜੇ ਤੋਂ ਸੰਗਦੇ ਚੁੱਪਚੁਪ ਖਲੋਤੇ ਸਨ, ਪਰ ਦੋਨੋਂ ਖ਼ੁਸ਼ ਸਨ। ਸਾਇਪੱਤਰੀ ਨੂੰ, ਜਿਸਦਾ ਕੋਈ ਭਰਾ ਨਹੀਂ ਸੀ ਹੁਣ ਇਕ ਭਰਾ ਮਿਲ ਗਿਆ ਸੀ ਅਤੇ ਸੁਕਮਾਰ ਨੂੰ ਇਕ ਭੈਣ। ਫੇਰ ਉਹ ਘਰ ਦੇ ਅੰਦਰ ਵੜੇ। ਜਦੋਂ ਸੁਕਮਾਰ ਬੈਠਾ ਉਸ ਨੇ ਇਸਤਰੀ ਨੂੰ ਦੀਵੇ ਦੀ ਨਿੱਘੀ ਲੋਅ ਵਿਚ, ਸ਼ਾਮ ਦਾ

ਖਾਣਾ ਬਣਾਉਂਦੇ ਤੱਕਿਆ ਤਾਂ ਉਸ ਨੂੰ ਅਜਿਹੇ ਖੇੜੇ ਦਾ ਅਨੁਭਵ ਹੋਇਆ ਜਿਸ ਕਰਕੇ ਚਿਰਾ ਤੋਂ ਉਸਦਾ ਜੀਵਨ ਸੱਖਣਾ ਸੀ।

ਛੇਤੀ ਹੀ ਪਿੰਡ ਦਾ ਨੰਬਰਦਾਰ ਘਰ ਅਪੜਿਆ। ਕੁਝ ਨਾ ਕਹਿੰਦੇ ਹੋਏ ਉਸ ਨੇ ਸੁਕਮਾਰ ਨੂੰ ਅਜੀਬ ਨਜ਼ਰ ਨਾਲ ਤੱਕਿਆ ਜਿਸ ਕਰਕੇ ਮੁੰਡਾ ਡਰ ਗਿਆ ਅਤੇ ਉਦਾਸ ਹੋ ਗਿਆ। ਇਸਤਰੀ ਨੇ ਆਪਣੇ ਪਤੀ ਨੂੰ ਦੱਸਿਆ, ''ਮੈਨੂੰ ਅੱਜ ਇਹ ਮੁੰਡਾ ਸੜਕ ਤੇ ਮਿਲਿਆ। ਇਹ ਬੰਸਰੀ ਬਹੁਤ ਚੰਗੀ ਵਜਾਂਦਾ ਹੈ।''

ਸ਼ਾਮ ਦਾ ਖਾਣਾ ਖਾਣ ਸਮੇਂ ਨੰਬਰਦਾਰ ਨੇ ਮੁੰਡੇ ਨਾਲ ਕੋਈ ਗੱਲ ਨਾ ਕੀਤੀ। ਜਦੋਂ ਪਲੇਟਾਂ ਇਕੱਠੀਆਂ ਕਰ ਲਈਆਂ ਤਾਂ ਸੁਕਮਾਰ ਨੇ ਆਪਣੀ ਬੰਸਰੀ ਚੁਕ ਲਈ ਅਤੇ ਉਸ ਦੇ ਉਤੇ ਇਕ ਹਲਕੀ ਧੁਨ ਵਜਾਉਣ ਲੱਗਾ। ਸਾਰਾ ਪਰਿਵਾਰ ਚੁੱਪਚਾਪ ਬੈਠਾ ਸੀ। ਮੁੰਡੇ ਦੇ ਸੰਗੀਤ ਨੇ ਸਭ ਨੂੰ ਮੰਤਰ-ਮੁਗਧ ਕਰ ਦਿਤਾ ਸੀ। ਮਾਂ-ਪਿਉ ਨੇ ਮਹਿਸੂਸ ਕੀਤਾ ਕਿ ਉਸ ਦੇ ਸੰਗੀਤ ਨੇ ਉਨ੍ਹਾਂ ਦੇ ਦਿਲਾਂ ਦੇ ਅੰਦਰ ਇਕ ਜਾਣਿਆ ਪਛਾਣਿਆ ਤਾਰ ਛੋਹ ਦਿੱਤਾ ਸੀ। ਸਾਇਪੱਤਰੀ ਨੂੰ ਇੰਜ ਲੱਗਾ ਉਸਦਾ ਨਵਾਂ ਭਰਾ ਆਪਣੀਆਂ ਤਾਨਾਂ ਰਾਹੀਂ ਪਰਿਵਾਰ ਨਾਲ ਗੱਲਬਾਤ ਕਰਨ ਦਾ ਯਤਨ ਕਰ ਰਿਹਾ ਸੀ। ਜਦੋਂ ਉਸ ਦਾ ਰਾਗ ਮੁਕਿਆ ਅਤੇ ਉਹ ਸੌਣ ਨੂੰ ਜਾਣ ਲਈ ਉਠਿਆ ਤਾਂ ਉਸ ਇਸਤਰੀ ਨੇ ਉਸ ਦੇ ਮੁਖੜੇ ਨੂੰ ਪਿਆਰ ਨਾਲ ਆਪਣੇ ਹੱਥਾਂ ਵਿਚ ਲਿਆ ਅਤੇ ਉਸਦੀ ਗਲ੍ਹ ਨੂੰ ਚੁੰਮ ਕੇ ਕਿਹਾ, ''ਮੇਰੇ ਬੱਚੇ, ਸ਼ੁਭ ਰਾਤਰੀ।''

ਅਗਲੀ ਸਵੇਰ ਸੁਕਮਾਰ ਜਲਦੀ ਉਠਿਆ ਅਤੇ ਜਾਣ ਦੀ ਤਿਆਰੀ ਕਰਨ ਲੱਗਾ ਤਾਂ ਇਸਤਰੀ ਨੇ ਉਸ ਨੂੰ ਕਿਹਾ, ''ਹੁਣ ਅਸਾਂ ਮਾਂ ਤੇ ਪੁੱਤਰ ਹਾਂ। ਮੈਂ ਤੈਨੂੰ ਤੇਰੇ ਘਰ ਨਹੀਂ ਜਾਣ ਦੇਵਾਂਗੀ।'' ਇਸ ਤਰ੍ਹਾਂ ਸੁਕਮਾਰ ਉਸ ਪਰਿਵਾਰ ਨਾਲ ਰਹਿਣ ਲੱਗਾ।

ਸਾਇਪੱਤਰੀ ਸੁਕਮਾਰ ਨੂੰ ਬਹੁਤ ਸਨੇਹ ਕਰਨ ਲੱਗੀ ਸੀ, ਪਰ ਉਸ ਦੀਆਂ ਗੱਲਾਂ ਉਸ ਨੂੰ ਸਮਝ ਨਹੀਂ ਸੀ ਆਉਂਦੀਆਂ। ਵਧੇਰੇ ਕਰਕੇ ਉਸ ਨੂੰ ਇਸ ਗੱਲ ਤੇ ਹੈਰਾਨੀ ਹੁੰਦੀ ਕਿ ਉਹ ਇੰਨਾ ਗੰਭੀਰ ਕਿਉਂ ਰਹਿੰਦਾ ਹੈ। ਦਿਨ ਵੇਲੇ ਉਹ ਉਸ ਨੂੰ ਪਿੰਡ ਦਿਖਾਉਣ ਲੈ ਜਾਂਦੀ ਅਤੇ ਆਪਣੀਆਂ ਸਹੇਲੀਆਂ ਨਾਲ ਉਸਦੀ ਜਾਣਕਾਰੀ ਕਰਵਾਉਂਦੀ।

ਇਕ ਦਿਨ ਦੋਨੋਂ ਬੱਚੇ ਲਾਗੇ ਦੀ ਇਕ ਨਦੀ ਵਲ ਗਏ। ਸੁਕਮਾਰ ਇਕ ਚਟਾਨ ਉਤੇ ਚੁੱਪਚਾਪ ਬੈਠਾ ਪਾਣੀ ਵੱਲ ਦੇਖ ਰਿਹਾ ਸੀ। ਕੁੜੀ ਆਪਣੀ ਉਤਸੁਕਤਾ ਨੂੰ ਨਾ ਦਬਾ ਸਕੀ ਅਤੇ ਪੁੱਛ ਬੈਠੀ, ''ਭਰਾ ਜੀ, ਕੀ ਪਏ ਸੋਚ ਰਹੇ ਹੋ?''

''ਪਿਆਰੀ ਭੈਣ! ਤੇਰੀ ਤਾਂ ਆਪਣੀ ਮਾਂ ਹੈ ਅਤੇ ਉਹ ਤੈਨੂੰ ਪਿਆਰ ਕਰਦੀ ਹੈ ਕਿਉਂਜੋ ਤੂੰ ਉਸਦੀ ਧੀ ਹੈ। ਪਰ ਮੇਰੀ ਮਾਂ ਤਾਂ ਪਰਲੋਕ ਸਿਧਾਰ ਚੁੱਕੀ ਹੈ। ਉਸ ਨੂੰ ਮਿਲਣ ਦਾ ਮੇਰੇ ਕੋਲ ਇਕ ਮਾਤਰ ਤਰੀਕਾ ਹੈ, ਬੰਸਰੀ ਵਜਾਉਣਾ।''

ਸਾਇਪੱਤਰੀ ਨੂੰ ਉਸਦਾ ਉੱਤਰ ਸੁਣ ਕੇ ਠੇਸ ਪਹੁੰਚੀ। ''ਪਰ ਮੇਰੇ ਭਰਾ ਕੀ ਮੇਰੀ ਮਾਂ ਤੇਰੀ ਮਾਂ ਨਹੀਂ ਹੈ? ਕੀ ਮੈਂ ਤੇਰੀ ਭੈਣ ਨਹੀਂ ਹਾਂ?'' ਉਸ ਨੇ ਪੁੱਛਿਆ।

ਝਿੜਕਦੇ ਹੋਏ ਉਸ ਨੇ ਕਿਹਾ, ''ਹਾਂ, ਤੂੰ ਮੇਰੀ ਭੈਣ ਹੈਂ ਅਤੇ ਉਹ ਮੇਰੀ ਮਾਂ ਹੈ ਪਰ. . .''

''ਪਰ ਕੀ?''

''ਤੈਨੂੰ ਪਿਤਾ ਦਾ ਪਿਆਰ ਮਿਲ ਰਿਹਾ ਹੈ ਪਰ ਮੇਰੇ ਪਾਸ ਉਹ ਵੀ ਨਹੀਂ ਹੈ।''

''ਪਰ ਕੀ ਮੇਰਾ ਪਿਤਾ ਤੇਰਾ ਪਿਤਾ ਨਹੀਂ ਹੈ?''

''ਨਹੀਂ, ਕਿਉਂਜੋ ਹਾਲੇ ਮੈਂ ਉਸ ਦਾ ਦਿਲ ਨਹੀਂ ਜਿੱਤ ਸਕਿਆ।''

''ਇਹ ਗੱਲ ਹੈ ਤਾਂ ਮੈਂ ਅੱਜ ਰਾਤ ਨੂੰ ਹੀ ਉਨਾਂ ਨੂੰ ਕਹਿ ਦੇਵਾਂਗੀ ਕਿ ਉਹ ਤੈਨੂੰ ਜ਼ਿਆਦਾ ਪਿਆਰ ਕਰਨ।''

''ਨਾ, ਨਾ, ਮੇਰੀ ਭੈਣ। ਇੰਜ ਨਾ ਕਰੀ। ਸਭ ਠੀਕ ਹੋ ਜਾਵੇਗਾ। ਮੈਂ ਬੰਸਰੀ ਵਜਾ ਕੇ ਹੀ ਤੇਰੇ ਪਿਤਾ ਜੀ ਦਾ ਦਿਲ ਜਿੱਤ ਲਵਾਂਗਾ।''

ਉਸ ਸ਼ਾਮ ਨੂੰ ਜਦੋਂ ਦੋਨੋਂ ਬਾਲ ਸੌਂ ਚੁੱਕੇ ਸਨ ਤਾਂ ਪਿਤਾ ਹੌਲੀ ਹੌਲੀ ਆਪਣੀ ਪਤਨੀ ਨਾਲ ਗੱਲਾਂ ਕਰਨ ਲੱਗਾ, ''ਅਨਾਥ ਬੱਚੇ ਬਹੁਤੇ ਭਰੋਸੇਯੋਗ ਨਹੀਂ ਹੁੰਦੇ। ਉਹ ਕਿਸੇ ਇਕ ਥਾਂ ਤੇ ਬਹੁਤਾ ਚਿਰ ਨਹੀਂ ਟਿਕਦੇ। ਸੁਕਮਾਰ ਵੀ ਇੰਜ ਹੀ ਕਰੇਗਾ। ਇਕ ਦਿਨ ਉਹ ਉਠੇਗਾ ਤੇ ਚਲਦਾ ਹੋਵੇਗਾ। ਜਦੋਂ ਤੀਕ ਸ਼ਾਇਦ ਉਹ ਇਥੇ ਰਹੇਗਾ, ਵਿਹਲਾ ਫਿਰੇਗਾ ਅਤੇ ਸਾਡੀ ਦਿਆਲਤਾ ਦਾ ਮਜ਼ਾ ਚੱਖੇਗਾ। ਅਖੀਰ ਤੇ ਉਸਦਾ ਸਾਇਪੱਤਰੀ ਉਤੇ ਵੀ ਮੰਦਾ ਪ੍ਰਭਾਵ ਪਵੇਗਾ।''

ਆਪਣੇ ਪਤੀ ਦੇ ਸ਼ਬਦ ਸੁਣ ਕੇ ਉਸ ਨੂੰ ਮਾਨਸਿਕ ਸੱਟ ਵੱਜੀ। ''ਸੁਣੋ ਠੀਕ ਹੈ! ਮੰਨਿਆ ਕਿ ਉਹ ਅਨਾਥ ਹੈ। ਇਹੋ ਤਾਂ ਕਾਰਨ ਹੈ ਕਿ ਅਸੀਂ ਉਸਦੇ ਮਾਂ-ਪਿਉ ਬਣਨਾ ਹੈ ਅਤੇ ਅਸੀਂ ਉਸਦੇ ਮਾਂ-ਪਿਉ ਬਣਾਂਗੇ। ਹਾਏ, ਕਦੇ ਕਦੇ ਤਾਂ ਮੈਨੂੰ ਵਿਸ਼ਵਾਸ ਨਹੀਂ ਹੁੰਦਾ ਜਦੋਂ ਤੁਸੀਂ ਇਹੋ ਜਿਹੀਆਂ ਕਠੋਰ ਗੱਲਾਂ ਕਰਦੇ ਹੋ।''

ਇਸ ਤਰ੍ਹਾਂ ਗੱਲਬਾਤ ਮੁੱਕ ਗਈ ਅਤੇ ਦੋਨੋਂ ਸੌਂ ਗਏ।

ਘਰ ਵਿਚ ਜੀਵਨ ਪਹਿਲਾਂ ਵਾਂਗ ਚਲਦਾ ਰਿਹਾ। ਪਿੰਡ ਵਿਚ ਬਸੰਤ ਰੁੱਤ ਆਈ ਅਤੇ ਜਿਵੇਂ ਕਿ ਇਸ ਰੁੱਤ ਵਿਚ ਹੁੰਦਾ ਆਇਆ ਹੈ, ਪਿੰਡ ਦੀਆਂ ਕੁੜੀਆਂ ਇਕੱਠੀਆਂ ਹੋ ਕੇ ਘਾਟੂ ਨਾਚ ਨੱਚਣ ਲੱਗੀਆਂ।

ਬਸੰਤ ਦੀ ਇਕ ਸ਼ਾਮ ਨੂੰ ਸੁਕਮਾਰ ਬਾਰੀ ਵਿਚ ਬੈਠਾ ਪੂਰਨਮਾਸ਼ੀ ਦੇ ਚੰਦ ਦਾ ਨਜ਼ਾਰਾ ਲੈ ਰਿਹਾ ਸੀ। ਅਵਾਰਾ ਬੱਦਲ ਅਤੇ ਚਾਂਦੀ-ਰੰਗੀ ਚਾਨਣੀ ਦੋਵੇਂ ਉਸ ਨੂੰ ਪਰੇਰ ਰਹੇ ਸਨ ਕਿ ਉਹ ਉਨ੍ਹਾਂ ਲਈ, ਕੋਈ ਖ਼ਾਸ ਸਾਜ ਵਜਾਏ। ਉਸ ਨੇ ਬੰਸਰੀ ਚੁੱਕੀ ਅਤੇ ਅਜਿਹੀ ਧੁਨ ਵਜਾਉਣ ਦੀ ਪ੍ਰੇਰਨਾ ਮਹਿਸੂਸ ਕੀਤੀ। ਪਰ ਜਦੋਂ ਉਸ ਦੀ ਧੁਨ ਖ਼ਤਮ ਹੋਈ ਤਾਂ ਉਹ ਉਦਾਸ ਹੋ ਗਿਆ। ਸਾਰੇ ਜਤਨਾਂ ਦੇ ਬਾਵਜੂਦ ਉਹ ਹੁਣ ਤਕ ਸਾਇਪੱਤਰੀ ਦੇ ਪਿਤਾ ਦਾ ਦਿਲ ਨਹੀਂ ਸੀ ਜਿੱਤ ਸਕਿਆ। ਇਹ ਕੰਮ ਅਸੰਭਵ ਜਾਪਦਾ ਸੀ। ਉਹ ਨੇ ਸੋਚਿਆ ਕਿ ਇਹ ਕੋਸ਼ਿਸ਼ ਕਰਦੇ ਰਹਿਣ ਦੀ ਥਾਂ ਉਸਨੂੰ ਇਥੋਂ ਚਲੇ ਜਾਣਾ ਚਾਹੀਦਾ ਹੈ।

ਅਗਲੇ ਦਿਨ ਸਰਘੀ ਵੇਲੇ ਤੋਂ ਪਹਿਲਾਂ ਹੀ ਉਹ ਚੁੱਪਚੁਪੀਤੇ ਘਰੋਂ ਚਲਾ ਗਿਆ ਜਦ ਸਾਰਾ ਪਰਿਵਾਰ ਸੁੱਤਾ ਪਿਆ ਸੀ। ਬਾਹਰ ਜਾ ਕੇ ਉਹ ਰਤਾ ਰੁਕਿਆ, ਪਿਛਾਂਹ ਮੁੜ ਕੇ ਤੱਕਿਆ ਅਤੇ ਸਾਇਪੱਤਰੀ ਤੇ ਉਸਦੀ ਮਾਂ ਨੂੰ ਪ੍ਰਣਾਮ ਕੀਤਾ, ਵਿਦਾ ਕਹੀ ਅਤੇ ਫੇਰ ਆਪਣੇ ਰਾਹ ਪੈ ਗਿਆ।

ਸਵੇਰ ਹੋਣ ਤਕ ਉਹ ਪਿੰਡ ਤੋਂ ਦੂਰ ਦੇਵਦਾਰ ਦੇ ਰੁੱਖਾਂ ਨਾਲ ਕੱਜੇ ਪਹਾੜ ਉਤੇ ਪਹੁੰਚ ਚੁੱਕਾ ਸੀ। ਇਕ ਪਲ ਲਈ ਉਸ ਨੂੰ ਲੱਗਿਆ ਕਿ ਸਾਇਪੱਤਰੀ ਉਸ ਨੂੰ ਹਾਕਾਂ ਮਾਰ ਰਹੀ ਹੈ। ਉਸ ਵੇਲੇ ਉਸ ਨੂੰ ਮਹਿਸੂਸ ਹੋਇਆ ਕਿ ਸਾਇਪੱਤਰੀ ਤੋਂ ਵਿਦਾ ਲੈਣ ਲਈ ਉਸ ਨੂੰ ਉਥੇ ਰੁਕਣਾ ਚਾਹੀਦਾ ਸੀ। ਪਰ ਹੁਣ ਪਰਤ ਕੇ ਜਾਣ ਦਾ ਸੁਆਲ ਹੀ ਨਹੀਂ ਸੀ ਪੈਦਾ ਹੁੰਦਾ। ਸੋ ਉਹ ਅਗਾਂਹ ਵਲ ਤੁਰ ਪਿਆ। ਸਾਰਾ ਦਿਨ ਉਹ ਪਹਾੜਾਂ ਉਤੇ ਚੜ੍ਹਦਾ ਅਤੇ ਘਾਟੀਆਂ ਵਿਚ ਉਤਰਦਾ ਰਿਹਾ। ਸੂਰਜ ਅਸਤ ਹੋਣ ਵੇਲੇ ਉਹ ਪਹਾੜ ਦੀ ਟੀਸੀ ਉਤੇ ਪੁੱਜ ਚੁੱਕਾ ਸੀ। ਉਥੇ ਕਿਸੇ ਦੇਵੀ ਦਾ ਮੰਦਰ ਸੀ। ਉਸ ਨੇ ਸੋਚਿਆ ਕਿ ਰਾਤ ਭਰ ਲਈ ਇਸ ਦੇ ਅੰਦਰ ਸ਼ਰਨ ਲਵੇ, ਪਰ ਅੰਦਰ ਵੜਦਿਆਂ ਹੀ ਉਹ ਬਹੁਤ ਉਦਾਸ ਤੇ ਇਕੱਲਾ ਮਹਿਸੂਸ ਕਰਨ ਲੱਗਾ। ਉਸ ਦੇ ਹੱਥ ਵਿਚ ਫੜੀ ਬੰਸਰੀ ਵਿਚੋਂ ਲਹਿਰਾ ਕੇ ਧੁਨ ਨਿਕਲ ਰਹੀ ਸੀ ਪਰ ਉਹ ਦਰਦ-ਭਰੀ ਧੁਨ ਸੀ। ਉਸ ਨੂੰ ਲੱਗਿਆ ਕਿ ਸਾਇਪੱਤਰੀ ਅਤੇ ਉਸਦੇ ਪਰਿਵਾਰ ਨੂੰ ਤਿਆਗ ਕੇ ਉਸ ਨੇ ਇਕ ਵਾਰ ਫਿਰ ਆਪਣੇ ਪਰਿਵਾਰ ਨੂੰ ਗੁਆ ਦਿੱਤਾ ਹੈ। ਉਹ ਇਕ ਧੁਨ ਸਾਇਪੱਤਰੀ ਲਈ ਬਨਾਉਣਾ ਚਾਹੁੰਦਾ ਸੀ ਜਿਸ ਤੋਂ ਉਸ ਨੂੰ ਪਤਾ ਲੱਗੇ ਕਿ ਉਹ ਉਸ ਨੂੰ ਕਿੰਨਾ ਸਨੇਹ ਕਰਦਾ ਹੈ। ਪਰ ਉਸ ਦੇ ਦਿਲ ਦੀਆਂ ਡੂੰਘਾਣਾਂ ਵਿਚੋਂ ਕੇਵਲ ਨਿਰਾਸ਼ਾ ਦੀ ਇਕ ਹੂਕ ਨਿਕਲੀ। ਉਹ ਉਥੇ ਬੈਠ ਗਿਆ ਤੇ ਹੌਲੇ ਹੌਲੇ ਰੋਣ ਲੱਗਾ।

ਜਦੋਂ ਉਹ ਜਾਗਿਆ ਤਾਂ ਸਵੇਰ ਹੋ ਚੁੱਕੀ ਸੀ। ਸੂਰਜ ਦੀ ਰੋਸ਼ਨੀ ਮੰਦਰ ਦੀਆਂ ਬਾਰੀਆਂ ਦੀਆਂ ਸ਼ੀਸ਼ਾਂ ਵਿਚੋਂ ਅੰਦਰ ਆ ਰਹੀ ਸੀ। ਨਜ਼ਰ ਉਪਰ ਉਠਾ ਕੇ ਦੇਖਿਆ ਤਾਂ ਉਸ ਨੂੰ ਦੇਵੀ ਦੀ ਮੂਰਤੀ ਦਿਖਾਈ ਦਿੱਤੀ ਜਿਸ ਨੇ ਉਸ ਦੇ ਸੁਆਗਤ ਲਈ ਹੱਥ ਫੈਲਾ ਰੱਖੇ ਸਨ। ਦੇਵੀ ਦੇ ਸਿਰ ਦੇ ਦੁਆਲੇ



ਚਾਨਣ ਦਾ ਘੇਰਾ ਸੀ ਅਤੇ ਉਸ ਦੇ ਗਲੇ ਵਿਚ ਫੁੱਲਾਂ ਦਾ ਹਾਰ ਸੀ। ਉਸ ਨੇ ਇਸ ਮੂਰਤੀ ਦੇ ਅੰਦਰ ਸਾਇਪੱਤਰੀ ਅਤੇ ਉਸ ਦੀ ਮਾਂ ਦੀ ਪਰਛਾਈਂ ਦੇਖੀ। ਉਸ ਨੂੰ ਅਨੁਭਵ ਹੋਇਆ ਕਿ ਮੂਰਤੀ ਦੇ ਹੱਥਾਂ ਰਾਹੀਂ ਉਹ ਉਸ ਨੂੰ ਗਲੇ ਲਾਉਣਾ ਚਾਹੁੰਦੇ ਸਨ। ਅਚਾਨਕ ਉਸਦੇ ਮਨ ਵਿਚ ਸ਼ੰਕਾ ਜਾਗ ਉਠੀ ਕਿ ਉਹ ਆਪਣੀ ਯਾਤਰਾ ਜਾਰੀ ਰੱਖੇ ਜਾ ਸਾਇਪੱਤਰੀ ਅਤੇ ਉਸ ਦੇ ਪਰਿਵਾਰ ਵਲ ਪਰਤ ਜਾਵੇ। ਉਹ ਮਲਕੜੇ ਮੰਦਰ ਵਿਚੋਂ ਨਿਕਲਿਆ ਅਤੇ ਇਕ ਵਿਸ਼ਾਲ ਰੁੱਖ ਥੱਲੇ ਜਾ ਬੈਠਿਆ। ਸਾਰਾ ਦਿਨ ਉਹ ਉਥੇ ਹੀ ਬੈਠਾ ਰਿਹਾ, ਇਹ ਫ਼ੈਸਲਾ ਕਰਨ ਲਈ ਕਿ ਉਹ ਹੁਣ ਕੀ ਕਰੇ।

ਉਸ ਰਾਤ ਉਹ ਫਿਰ ਮੰਦਰ ਦੇ ਅੰਦਰ ਸੁੱਤਾ ਅਤੇ ਉਸ ਨੂੰ ਸਾਇਪੱਤਰੀ ਸੁਪਨੇ ਵਿਚ ਮਿਲੀ। ਉਹ ਉਸ ਦੇ ਸਾਹਮਣੇ ਖਲੋਤੀ ਸੀ ਅਤੇ ਇਸ਼ਾਰੇ ਨਾਲ ਆਪਣੇ ਪਿੱਛੇ ਆਉਣ ਨੂੰ ਕਹਿ ਰਹੀ ਸੀ ਉਹ ਕੁਝ ਕਹਿਣ ਲੱਗਾ ਤਾਂ ਉਸ ਨੇ ਆਪਣੇ ਹੋਠਾਂ ਉਤੇ ਉੱਗਲ ਰਖ ਕੇ ਉਸ ਨੂੰ ਚੁੱਪ ਰਹਿਣ ਦਾ ਸੰਕੇਤ ਕੀਤਾ। ਜਦੋਂ ਉਹ ਜਾਗਿਆ ਤਾਂ ਉਸ ਨੂੰ ਪਤਾ ਸੀ ਕਿ ਉਸ ਨੇ ਘਰ ਪਰਤ ਜਾਣ ਦਾ ਫ਼ੈਸਲਾ ਕਰ ਲਿਆ ਸੀ।

ਉਸ ਨੂੰ ਪਿੰਡ ਵਿਚ ਆਏ ਇਕ ਸਾਲ ਬੀਤ ਗਿਆ ਸੀ ਜਦੋਂ ਉਹ ਨੰਬਰਦਾਰ ਦੀ ਪਤਨੀ ਨਾਲ ਉਸ ਦੇ ਘਰ ਗਿਆ ਸੀ। ਉਸ ਨੇ ਸਾਇਪੱਤਰੀ ਦੀ ਪਹਿਲੀ ਝਲਕ ਉਦੋਂ ਦੇਖੀ ਸੀ ਜਦੋਂ ਉਹ ਮਿੱਟੀ ਦੇ ਢੇਰ ਤੇ ਲੱਗੇ ਤੁਲਸੀ

ਦੇ ਬੂਟੇ ਅੱਗੇ ਖਲੋਤੀ ਸੀ। ਉਸ ਵੇਲੇ ਉਸ ਢੇਰ ਉਤੇ ਇਕ ਦੀਵਾ ਬਲ ਰਿਹਾ ਸੀ। ਅੱਜ ਰਾਤ ਜਦੋਂ ਉਹ ਮੁੜ ਕੇ ਆਇਆ ਤਾਂ ਵੀ ਢੇਰ ਉਤੇ ਦੀਵਾ ਬਲ ਰਿਹਾ ਸੀ ਪਰ ਵਿਹੜੇ ਵਿਚ ਪਿੰਡ ਦੇ ਲੋਕ ਇਕੱਠੇ ਹੋ ਰਹੇ ਸਨ। ਸਭ ਦੇ ਚਿਹਰਿਆਂ ਉਤੇ ਉਦਾਸੀ ਛਾਈ ਹੋਈ ਸੀ।

ਸੁਕਮਾਰ ਨੇ ਮਲਕੜੇ ਜਿਹੇ ਘਰ ਵਿਚ ਪਰਵੇਸ਼ ਕੀਤਾ। ਅੰਦਰ ਸਾਇਪੱਤਰੀ ਆਪਣੀ ਮਾਂ ਦੀ ਗੋਦੀ ਵਿਚ ਪਈ ਸੀ। ਨਜ਼ਰ ਚੁੱਕ ਕੇ ਉਸ ਨੂੰ ਤੱਕਿਆ ਤਾਂ ਇਸਤਰੀ ਨੇ ਚੀਖ਼ ਕੇ ਕਿਹਾ, ''ਪੁੱਤਰ! ਦੇਖ ਤਾਂ ਤੇਰੀ ਪਿਆਰੀ ਭੈਣ ਨੂੰ ਕੀ ਹੋ ਗਿਆ ਹੈ। ਲੋਕ ਕਹਿੰਦੇ ਨੇ ਉਹ ਰਾਜ਼ੀ ਹੋ ਜਾਵੇਗੀ। ਪਰ, ਹਾਏ, ਮੈਂ ਕੀ ਜਾਣਾ?''

ਸੁਕਮਾਰ ਮਲਕੜੇ ਉਨ੍ਹਾਂ ਕੋਲ ਪੁੱਜਾ। ਉਸ ਦੀਆਂ ਅੱਖਾਂ ਵਿਚੋਂ ਅੱਥਰੂ ਵਗ ਰਹੇ ਸਨ। ਹੌਲੇ ਜਿਹੇ ਹੱਥ ਵਧਾ ਕੇ ਉਸ ਨੇ ਭੈਣ ਦੀ ਗੱਲ੍ਹ ਨੂੰ ਪਲੋਸਿਆ।

''ਜਿਸ ਰਾਤ ਤੂੰ ਚਲਾ ਗਿਆ ਸੀ ਇਸ ਨੂੰ ਤੇਜ਼ ਤਾਪ ਚੜ੍ਹ ਗਿਆ। ਕਲ੍ਹ ਤੋਂ ਇਸ ਦੀ ਬੇਹੋਸ਼ੀ ਦੀ ਹਾਲਤ ਹੈ। ਸ਼ਾਇਦ ਇਸ ਦੀ ਆਤਮਾ ਇਸਦੇ ਸਰੀਰ ਵਿਚੋਂ ਨਿਕਲ ਕੇ ਤੈਨੂੰ ਲੱਭਣ ਗਈ ਹੋਈ ਹੈ। ਹੁਣ ਤੂੰ ਪਰਤ ਆਇਆ ਹੈਂ। ਇਸ ਨੂੰ ਹੋਸ਼ ਵਿਚ ਲਿਆਉਣ ਲਈ ਪੁੱਤਰ ਕੁਝ ਕਰ।''

ਸੁਕਮਾਰ ਸਾਇਪੱਤਰੀ ਦੀ ਗੱਲ੍ਹ ਉਤੇ ਹੱਥ ਧਰ ਕੇ ਬੈਠਾ ਰਿਹਾ। ਫੇਰ ਉਸ ਨੇ ਆਪਣੀ ਬੰਸਰੀ ਕੱਢੀ ਅਤੇ ਹੌਲੀ ਹੌਲੀ ਉਸ ਦੇ ਉਤੇ ਇਕ ਧੁਨ ਵਜਾਉਣ ਲੱਗਾ। ਜਦੋਂ ਧੁਨ ਕਮਰੇ ਵਿਚ ਸੁਣਾਈ ਦਿਤੀ ਤਾਂ ਸਾਇਪੱਤਰੀ ਦੇ ਹੋਠ ਵੀ ਕੰਬਣ ਲੱਗੇ। ਉਸ ਦੇ ਪਿਤਾ ਨੇ, ਜੋ ਹੁਣੇ ਹੁਣੇ ਕਮਰੇ ਵਿਚ ਆਇਆ ਸੀ, ਉਸ ਦੇ ਹੋਠਾਂ ਨਾਲ ਪਾਣੀ ਦਾ ਕਟੋਰਾ ਲਾਇਆ। ਹੌਲੇ ਹੌਲੇ ਉਸਨੇ ਅੱਖਾਂ ਖੋਲ੍ਹੀਆਂ। ਸੁਕਮਾਰ ਨੂੰ ਦੇਖ ਕੇ ਉਸ ਨੇ ਬੁਲ੍ਹਾਂ ਵਿਚ ਕਿਹਾ, 'ਮੇਰੇ ਭਰਾ। ਆ ਮੇਰੇ ਭਰਾ! ਤੂੰ ਪਰਤ ਆਇਆ ਹੈਂ।'' ਬੰਸਰੀ ਨੂੰ ਪਰੇ ਰੱਖ ਕੇ ਸੁਕਮਾਰ ਨੇ ਉੱਤਰ ਦਿੱਤਾ, ''ਹਾਂ, ਪਿਆਰੀ ਭੈਣ, ਮੈਂ ਆ ਗਿਆ ਹਾਂ।''

ਅਚਾਨਕ ਕੁੜੀ ਦਾ ਪਿਤਾ ਸੁਕਮਾਰ ਦੇ ਕੋਲ ਪੁੱਜਾ। ਉਸ ਦੀਆਂ ਅੱਖਾਂ ਵਿਚ ਅੱਥਰੂ ਸਨ। ਉਸ ਨੇ ਮੁੰਡੇ ਨੂੰ ਆਪਣੀ ਹਿੱਕ ਨਾਲ ਲਾਇਆ ਤੇ ਕਿਹਾ, ''ਸੱਚਮੁਚ ਤੂੰ ਮੇਰਾ ਅਸਲੀ ਪੁੱਤਰ ਹੈਂ। ਹੁਣ ਮੈਂ ਤੈਨੂੰ ਇਥੋਂ ਕਦੀ ਨਹੀਂ ਜਾਣ ਦੇਣਾ।''

ਮਾਂ ਕੋਲ ਬੈਠੀ ਖ਼ੁਸ਼ੀ ਦੇ ਅੱਥਰੂ ਵਹਾ ਰਹੀ ਸੀ। ਸਾਇਪੱਤਰੀ ਤੇ ਸੁਕਮਾਰ ਨੇ ਇਕ ਦੂਜੇ ਵੱਲ ਤੱਕਿਆ ਅਤੇ ਮੁਸਕਰਾਏ।

ਪਿੰਡ ਦੇ ਇਕ ਨਿਵਾਸੀ ਨੇ ਕਿਹਾ, ਇਹ ਤਾਂ ਅਸਲ ਵਿਚ ਘਾਟੂ ਦੀ ਕਹਾਣੀ ਵਾਂਗ ਹੈ। ਘਾਟੂ - ਜੋ ਸਾਡੇ ਨੇਪਾਲ ਦੇ ਪ੍ਰਸਿੱਧ ਪਵਿੱਤਰ ਨਾਚਾਂ ਵਿਚੋਂ ਇਕ ਹੈ।

**ਚਿੱਤਰਕਾਰ — ਟੇਕ ਬੀਰ ਮੁਖੀਆ**

### ਪਾਕਿਸਤਾਨ

# ਟੂਨੂੰ ਅਤੇ ਉਸਦਾ ਗਧਾ

### ਅਨਵਰ ਇਨਾਇਤਉੱਲਾ

**(ਸੰਪਾਦਕ ਦਾ ਨੋਟ : ਇਸ ਕਹਾਣੀ ਦੀ ਅੰਤਮ ਘਟਨਾ ਤੋਂ ਇਲਾਵਾ ਹੋਰ ਭਾਗਾਂ ਨੂੰ ਛੋਟਾ ਕਰਕੇ ਕਾਫੀ ਸੰਖੇਪ ਕੀਤਾ ਗਿਆ ਹੈ।)**

ਟੂਨੂੰ ਅਤੇ ਉਸਦਾ ਭਰਾ ਸਫ਼ਦਰ ਦੋਵੇਂ ਪਿਆਰੇ ਤੇ ਸੁੰਦਰ ਬੱਚੇ ਸਨ। ਉਹ ਇਕ ਸੁੰਦਰ ਪਹਾੜੀ ਕਸਬੇ ਵਿਚ ਰਹਿੰਦੇ ਸਨ ਜਿਥੇ ਉਹਨਾਂ ਦੇ ਪਿਤਾ ਖੇਤੀਬਾੜੀ ਵਿਭਾਗ ਵਿਚ ਇਕ ਅਫ਼ਸਰ ਸਨ। ਉਹਨਾਂ ਦੇ ਅਹੁਦੇ ਦਾ ਮਾਣ ਕਰਦੇ ਹੋਏ ਹਰ ਕੋਈ ਉਹਨਾਂ ਨੂੰ 'ਡਾਕਟਰ ਸਾਹਿਬ' ਕਹਿ ਕੇ ਬੁਲਾਉਂਦਾ ਸੀ। ਬਾਲਾਂ ਦੀ ਮਾਂ ਸਹਿਣਸ਼ੀਲਤਾ ਦੀ ਮੂਰਤ ਸੀ। ਉਸ ਨੂੰ ਹਮੇਸ਼ਾਂ ਵੱਧ ਤੋਂ ਵੱਧ ਸਹਿਣਸ਼ੀਲਤਾ ਦੀ ਲੋੜ ਸੀ ਕਿਉਂਜੋ ਉਸ ਦੇ ਬੱਚੇ ਆਮ ਕਰਕੇ ਸ਼ਰਾਰਤਾਂ ਕਰਦੇ ਰਹਿੰਦੇ ਸਨ। ਟੂਨੂੰ ਤਾਂ ਕਾਫ਼ੀ ਸ਼ੈਤਾਨ ਸੀ। ਇਹਨਾਂ ਬੱਚਿਆਂ ਦੇ ਦੋ ਪਾਲਤੂ ਜਾਨਵਰ ਸਨ। ਇਕ ਸੀ ਜਰਮਨ ਨਸਲ ਦਾ ਕੁੱਤਾ ਜਿਸ ਦਾ ਨਾਂ ਟਾਈਗਰ ਸੀ। ਜਿਥੇ ਵੀ ਟੂਨੂੰ ਜਾਂਦੀ ਟਾਈਗਰ ਉਸ ਦੇ ਪਿੱਛੇ ਪਿੱਛੇ ਜਾਂਦਾ। ਦੂਜਾ ਸੀ ਇਕ ਛੋਟਾ ਹਿਰਨ। ਹਿਰਨ ਉਨ੍ਹਾਂ ਦੀ ਕੋਠੀ ਦੇ ਪਿਛਲੇ ਹਿੱਸੇ ਵਿਚ ਬੱਧਾ ਰਹਿੰਦਾ ਸੀ।

ਟੂਨੂੰ ਘੁੰਮਕੜ ਕੁੜੀ ਸੀ ਅਤੇ ਖੁਲ੍ਹੀ ਹਵਾ ਵਿਚ ਖੇਡਣਾ ਪਸੰਦ ਕਰਦੀ ਸੀ। ਖ਼ਾਸ ਤੌਰ ਤੇ ਉਹ ਕੋਠੀ ਦੇ ਬਗ਼ੀਚੇ ਦੇ ਤਲਾਅ ਵਿਚ ਤਰਨਾ ਚਾਹੁੰਦੀ ਸੀ। ਉਸ ਦੇ ਪਿਤਾ ਨੇ ਦੋਹਾਂ ਬੱਚਿਆਂ ਨੂੰ ਤਰਨਾ ਸਿਖਾਇਆ ਸੀ। ਪਰ ਉਸ ਦੀ ਮਾਂ ਚਾਹੁੰਦੀ ਸੀ ਕਿ ਉਹ ਕੋਮਲ ਅਤੇ ਸਾਊ ਕੁੜੀ ਬਣੇ। ਉਹ ਕਿਹਾ ਕਰਦੀ ਸੀ, ''ਕਦੇ ਕਿਸੇ ਨੇ ਕੁੜੀਆਂ ਨੂੰ ਇਸ ਤਰ੍ਹਾਂ ਨੱਸਦੇ ਭੱਜਦੇ ਦੇਖਿਆ ਹੈ? ਇੰਜ ਲੱਗਦਾ ਹੈ ਕਿ ਉਹ ਅਸਲ ਵਿਚ ਕੋਈ ਮੁੰਡਾ ਹੈ''।

''ਹਾਂ!'' ਉਸ ਦੇ ਪਿਤਾ ਹੌਲੇ ਜਿਹੇ ਮੁਸਕਰਾ ਕੇ ਕਹਿੰਦੇ, ''ਸਾਡਾ ਪਰਿਵਾਰ ਰਤਾ ਕੁ ਬੇਤਰਤੀਬ ਜਿਹਾ ਹੈ। ਸ਼ਾਇਦ ਇਸ ਨੂੰ ਮੁੰਡਾ ਹੋਣਾ ਚਾਹੀਦਾ ਸੀ। ਉਸ ਸੂਰਤ ਵਿਚ ਸਫ਼ਦਰ ਨੂੰ ਕੁੜੀ ਹੋਣਾ ਚਾਹੀਦਾ ਸੀ।''

''ਹੈਰਾਨੀ ਵਾਲੀ ਕਿਹੜੀ ਗੱਲ ਹੈ?'' ਮਾਂ ਕਹਿੰਦੀ, ''ਤੁਸਾਂ ਉਸ ਨੂੰ ਲਾਡ

ਨਾਲ ਵਿਗਾੜਦੇ ਜੋ ਰਹਿੰਦੇ ਹੋ।"

ਇਕ ਐਤਵਾਰ ਨੂੰ ਬੱਚਿਆਂ ਦੇ ਪਿਤਾ ਤੜਕੇ ਹੀ ਸ਼ਿਕਾਰ ਖੇਡਣ ਲਈ ਘਰੋਂ ਬਾਹਰ ਚਲੇ ਗਏ। ਉਹ ਜੰਗਲੀ ਬੱਤਖ਼ਾਂ ਦੇ ਸ਼ਿਕਾਰ ਦੀ ਰੁੱਤ ਸੀ ਅਤੇ ਨੇੜੇ ਦੀ ਝੀਲ ਬੱਤਖ਼ਾਂ ਨਾਲ ਭਰੀ ਹੋਈ ਸੀ। ਮੌਸਮ ਸੁਹਾਵਣਾ ਸੀ। ਬੱਚਿਆਂ ਦਾ ਚਚੇਰਾ ਭਰਾ ਜਿਹੜਾ ਸਫ਼ਦਰ ਦਾ ਹਾਣੀ ਸੀ, ਮਿਲਣ ਲਈ ਆਇਆ ਹੋਇਆ ਸੀ। ਸਵੇਰ ਦੇ ਨਾਸ਼ਤੇ ਮਗਰੋਂ ਬੱਚਿਆਂ ਨੇ ਬਾਗ਼ ਵਿਚ ਜਾ ਕੇ ਖੇਡਣ ਦਾ ਫ਼ੈਸਲਾ ਕੀਤਾ। ਉਹਨਾਂ ਨੇ ਵੱਡੇ ਰੁੱਖਾਂ ਵਿਚੋਂ ਇਕ ਥੱਲੇ ਚਾਦਰ ਵਿਛਾ ਲਈ। ਉਹ ਘਰੋਂ ਡਰਾਇੰਗ ਦੀ ਕਾਪੀ ਅਤੇ ਖਿਲੌਣੇ ਲੈ ਆਏ। ਟੂਨੂੰ ਇਕ ਪੰਛੀ ਦੀ ਤਸਵੀਰ ਵਿਚ ਰੰਗ ਭਰਨ ਲੱਗੀ। ਪਰ ਸਾਫ਼ ਦਿਸਦਾ ਸੀ ਕਿ ਉਸ ਦਾ ਮਨ ਉਸ ਵਿਚ ਨਹੀਂ ਲਗ ਰਿਹਾ ਸੀ। ਉਸ ਦਾ ਧਿਆਨ ਸਫਦਰ ਅਤੇ ਚਚੇਰੇ ਭਾਈ ਵਲ ਸੀ ਕਿਉਂਕਿ ਉਹ ਦੋਵੇਂ ਘਰ ਬਣਾਉਣ ਦਾ ਖੇਲ ਖੇਲ ਰਹੇ ਸਨ। ਥੋੜ੍ਹੀ ਦੇਰ ਬਾਅਦ ਹੀ ਉਹ ਰੰਗ ਭਰਨਾ ਛੱਡ ਕੇ ਉਨ੍ਹਾਂ ਦੋਵਾਂ ਨਾਲ ਜਾ ਕੇ ਰਲ ਗਈ।

ਉਹਨਾਂ ਨੂੰ ਖੇਡਦਿਆਂ ਹਾਲੇ ਕੁਝ ਕੁ ਚਿਰ ਹੋਇਆ ਸੀ ਕਿ ਉਹਨਾਂ ਨੇ ਗੇਟ ਦੇ ਬਾਹਰ ਇਕ ਗਧੇ ਨੂੰ ਉਚੇ ਸੁਰਾਂ ਵਿਚ ਹਿਣਕਦੇ ਸੁਣਿਆ। ਇਸ ਨਾਲ ਧੋਬੀ ਦੇ ਆਉਣ ਬਾਰੇ ਜਾਣਕਾਰੀ ਮਿਲੀ ਜਿਹੜਾ ਹਰ ਐਤਵਾਰ ਦੀ ਸਵੇਰ



ਨੂੰ ਇਸ ਘਰ ਦੇ ਧੋਤੇ ਹੋਏ ਲੀੜੇ ਆਪਣੇ ਗਧੇ ਦੀ ਪਿੱਠ ਉਤੇ ਲੱਦ ਕੇ ਲਿਆਇਆ ਕਰਦਾ ਸੀ। ਬੱਚੇ ਉੱਛਲ ਕੇ ਉਸ ਲਈ ਬੂਹਾ ਖੋਲ੍ਹਣ ਨੂੰ ਨੱਸੇ। ਮੋਟੀ ਗੋਗੜ ਵਾਲਾ, ਗੰਜਾ ਅਤੇ ਵੱਡੇ ਵੱਡੇ ਭੱਦੇ ਹੱਥਾਂ ਵਾਲਾ ਧੋਬੀ ਉਹਨਾਂ ਦੇ ਹਾਸੇ ਦਾ ਪਾਤਰ ਸੀ। ਉਸ ਨੂੰ ਛੇੜ ਕੇ ਅਤੇ ਉਸਦੀ ਖਿੱਲੀ ਉਡਾ ਕੇ ਉਹਨਾਂ ਨੂੰ ਬਹੁਤ ਸੁਆਦ ਆਉਂਦਾ ਸੀ।

ਜਦੋਂ ਹੀ ਗਧੇ ਨੇ, ਆਪਣੇ ਮਾਲਕ ਦੇ ਪਿੱਛੇ ਪਿੱਛੇ, ਗੇਟ ਦੇ ਅੰਦਰ ਪਰਵੇਸ਼ ਕੀਤਾ ਸਫ਼ਦਰ ਨੇ ਆਪਣੀ ਭੈਣ ਵਲ ਪਰਤ ਕੇ ਆਖਿਆ, "ਜਾ, ਮਾਂ ਨੂੰ ਜਾ ਕੇ ਦੱਸ ਦੇ ਕਿ ਧੋਬੀ ਆ ਗਿਆ ਹੈ।"

"ਤੁਹੀਓਂ ਜਾ ਕੇ ਦੱਸ ਦੇ ਨਾ" ਟੂਨੂੰ ਅੱਗੋਂ ਬੋਲੀ, "ਤੈਨੂੰ ਦਿਸਦਾ ਨਹੀਂ ਮੈਂ ਰੁਝੀ ਹੋਈ ਹਾਂ?" ਅਤੇ ਆਪਣੇ ਰੁਝੇਵੇਂ ਦਾ ਸਬੂਤ ਦੇਣ ਲਈ ਉਸ ਨੇ ਰੰਗ ਭਰਨਾ ਸ਼ੁਰੂ ਕਰ ਦਿੱਤਾ।

"ਚੰਗਾ ਫੇਰ" ਭਰਾ ਨੇ ਆਖਿਆ।

ਸਫ਼ਦਰ ਅਤੇ ਉਸਦਾ ਚਚੇਰਾ ਭਰਾ ਅੰਦਰ ਗਏ ਤਾਂ ਪਤਾ ਲੱਗਿਆ ਕਿ ਉਸਦੀ ਮਾਂ ਕਿਸੇ ਗੁਆਂਢਣ ਦੇ ਘਰ ਗਈ ਹੋਈ ਹੈ। ਉਹ ਟੂਨੂੰ ਨੂੰ ਬਾਗ਼ ਵਿਚ ਹੀ ਛੱਡ ਕੇ ਮਾਂ ਨੂੰ ਲੱਭਣ ਤੁਰ ਪਏ।

ਥੋੜ੍ਹੇ ਚਿਰ ਮਗਰੋਂ ਰੰਗ ਭਰਨ ਤੋਂ ਅੱਕ ਕੇ ਟੂਨੂੰ ਨੇ ਪੁਸਤਕ ਨੂੰ ਵਿਛਾਈ ਹੋਈ ਚਾਦਰ ਉਤੇ ਰੱਖ ਦਿਤਾ ਅਤੇ ਆਪਣੇ ਕੁੱਤੇ ਟਾਈਗਰ ਕੋਲ ਜਾ ਪੁੱਜੀ ਜਿਹੜਾ ਨੇੜੇ ਦੇ ਇਕ ਰੁੱਖ ਉਤੇ ਖੇਡ ਰਹੀ ਇਕ ਕਾਟੋ ਨੂੰ ਤੱਕ ਰਿਹਾ ਸੀ। ਫੇਰ ਉਸ ਨੇ ਉਡੀਕਦੇ ਧੋਬੀ ਨੂੰ ਗੱਲਾਂ ਵਿਚ ਲਾਉਣ ਦਾ ਜਤਨ ਕੀਤਾ। ਪਰ ਉਹ ਅਜਿਹੀ ਹਾਸੋਹੀਣੀ ਬੋਲੀ ਵਿਚ ਗੱਲਾਂ ਕਰਦਾ ਸੀ ਕਿ ਬੱਚੇ ਸਦਾ ਉਸ ਦੇ ਬੋਲਣ ਦੇ ਢੰਗ ਦਾ ਮਖ਼ੌਲ ਉਡਾਉਂਦੇ ਸਨ। ਇਸ ਲਈ ਉਹ ਚੁੱਪ ਰਹਿਣਾ ਹੀ ਬਿਹਤਰ ਸਮਝਦਾ ਸੀ। ਛੇਤੀ ਹੀ ਉਸ ਨੇ ਗਧੇ ਨੂੰ ਇਕ ਰੁੱਖ ਨਾਲ ਬੰਨ੍ਹ ਦਿਤਾ ਅਤੇ ਧੋਤੇ ਹੋਏ ਕਪੜਿਆਂ ਦੀ ਪੰਡ ਚੁੱਕ ਕੇ ਘਰ ਦੇ ਅੰਦਰ ਚਲਾ ਗਿਆ।

ਕੁਝ ਨਵਾਂ ਕਰਨ ਦੀ ਭਾਲ ਵਿਚ, ਟੂਨੂੰ ਨੂੰ ਗਧਾ ਦਿੱਸ ਪਿਆ। ਉਸ ਦੀਆਂ ਅੱਖਾਂ ਵਿਚ ਇਕ ਚਮਕ ਪੈਦਾ ਹੋ ਗਈ। ਕੋਈ ਵੀ ਉਸ ਨੂੰ ਨਹੀਂ ਸੀ ਤਕ ਰਿਹਾ। ਬੁੱਢਾ ਮਾਲੀ ਵੀ ਕਿਤੇ ਨਹੀਂ ਸੀ ਦਿਸਦਾ। ਸ਼ਾਇਦ ਉਹ ਨਿੱਕੇ ਜਿਹੇ ਘਰ ਵਿਚ ਆਰਾਮ ਕਰ ਰਿਹਾ ਸੀ। ਫੁਰਤੀ ਨਾਲ ਟੂਨੂੰ ਨੇ ਗਧੇ ਦੀ ਰੱਸੀ ਖੋਲ੍ਹੀ ਅਤੇ ਉਸ ਨੂੰ ਪਿਛਲੇ ਵਿਹੜੇ ਵਿਚ ਲੈ ਗਈ। ਉਸ ਵੇਲੇ ਉਸਨੂੰ ਮਾਂ ਦੀ ਆਵਾਜ਼ ਸੁਣਾਈ ਦਿੱਤੀ। ਡਰ ਦੇ ਮਾਰੇ ਉਹ ਗਧੇ ਨੂੰ ਲੁਕਾਣ ਲਈ ਥਾਂ ਲੱਭਣ ਲੱਗਾ। ਉਸ ਨੇ ਸੋਚਿਆ ਕਿ ਧੋਬੀ ਆਪਣੇ ਗਧੇ ਨੂੰ ਲੱਭਦਿਆਂ ਬਹੁਤ ਰੌਲਾ



ਪਾਏਗਾ। ਹਾਲ ਦੀ ਘੜੀ ਉਹ ਹਾਰ ਮੰਨ ਕੇ ਆਪਣੇ ਘਰ ਨੂੰ ਤੁਰ ਜਾਏਗਾ। ਇਸ ਤਰ੍ਹਾਂ ਉਸ ਨੂੰ ਜਿੰਨਾ ਚਿਰ ਉਹ ਚਾਹੇ ਗਧੇ ਉਪਰ ਚੜ੍ਹ ਕੇ ਝੂਟੇ ਲੈਣ ਦਾ ਅਵਸਰ ਮਿਲੇਗਾ।

ਘਰ ਵਿਚ ਹਰ ਹਫ਼ਤੇ ਆਉਣ ਕਰਕੇ ਗਧੇ ਨੂੰ ਬੱਚਿਆਂ ਅਤੇ ਉਹਨਾਂ ਦੀਆਂ ਕਰਤੂਤਾਂ ਦਾ ਪਤਾ ਸੀ। ਪਰ ਅੱਜ ਇਹ ਮਨਮੋਹਨੀ ਕੁੜੀ ਉਸ ਦੇ ਨਾਲ ਪਿਆਰ-ਭਰੇ ਸ਼ਬਦਾਂ ਵਿਚ ਗੱਲਾਂ ਕਰ ਰਹੀ ਸੀ ਤਾਂ ਉਹ ਸੋਚਣ ਲੱਗਾ ਕਿ ਅੱਜ ਉਹ ਜ਼ਰੂਰ ਉਸਨੂੰ ਘਰ ਲਿਜਾ ਕੇ ਸੁਆਦਲਾ ਖਾਣਾ ਖਿਲਾਏਗੀ। ਇਸ ਲਈ ਉਹ ਚਾਈਂ ਚਾਈਂ ਟੂਨੂੰ ਦੇ ਪਿੱਛੇ ਪਿੱਛੇ ਤੁਰਨ ਲਗਾ। ਵਿਚਾਰੇ ਗਧੇ ਨੂੰ ਕੀ ਪਤਾ ਸੀ ਉਸ ਨਾਲ ਕੀ ਬੀਤੇਗੀ।

ਟੂਨੂੰ ਉਸ ਨੂੰ ਸਾਰੇ ਘਰ ਵਿਚ ਲੈ ਕੇ ਫਿਰਦੀ ਰਹੀ। ਪਰ ਉਸ ਨੂੰ ਲਕੋਣ ਦੀ ਕੋਈ ਚੰਗੀ ਥਾਂ ਨਾ ਲੱਭੀ। ਸਮਾਂ ਤੇਜ਼ੀ ਨਾਲ ਬੀਤ ਰਿਹਾ ਸੀ। ਕਿਸੇ ਵੇਲੇ ਵੀ ਕੋਈ ਉਸ ਨੂੰ ਅਤੇ ਗਧੇ ਨੂੰ ਦੇਖ ਸਕਦਾ ਸੀ। ਉਸ ਵੇਲੇ ਵਿਹੜੇ ਦੇ ਦੂਜੇ ਪਾਸੇ ਉਸ ਨੂੰ ਬਾਥਰੂਮ ਦਾ ਬਾਹਰਲਾ ਬੂਹਾ ਖੁਲ੍ਹਾ ਦਿੱਸਿਆ। ਉਸ ਨੇ ਸੋਚਿਆ ਇਹ ਬਾਥਰੂਮ ਠੀਕ ਹੈ ਕਿਉਂਕਿ ਇਹ ਘਰ ਦੇ ਲੋਕਾਂ ਦੇ ਕੰਮ ਵੀ ਨਹੀਂ ਆਉਂਦਾ। ਗਧਾ ਮਹਿਮਾਨਖ਼ਾਨੇ ਦੇ ਗੁਸਲਖ਼ਾਨੇ ਵਿਚ ਆਰਾਮ ਨਾਲ ਲੁਕਿਆ

ਰਹੇਗਾ। ਕੋਈ ਉਸ ਨੂੰ ਨਹੀਂ ਦੇਖ ਸਕੇਗਾ।

ਛੇਤੀ ਨਾਲ ਉਹ ਵਿਹੜੇ ਦੇ ਪਾਰ ਪੁੱਜੀ ਅਤੇ ਗਧੇ ਨੂੰ ਗੁਸਲਖ਼ਾਨੇ ਵਿਚ ਵਾੜ ਕੇ ਬਾਹਰਲਾ ਦਰਵਾਜ਼ਾ ਬੰਦ ਕਰ ਦਿਤਾ। ਫੇਰ ਉਹ ਨੱਸ ਕੇ ਰੁੱਖ ਥੱਲੇ ਵਿਛਾਈ ਚਾਦਰ ਉਤੇ ਜਾ ਬੈਠੀ। ਮੁੰਡੇ ਅਜੇ ਨਹੀਂ ਪਰਤੇ। ਉਸ ਨੂੰ ਸੁਖ ਦਾ ਸਾਹ ਆਇਆ ਜਿਵੇਂ ਕਿ ਕੁਝ ਵੀ ਨਾ ਹੋਇਆ ਹੋਵੇ। ਉਹ ਪੁਸਤਕ ਵਿਚ ਛਪੇ ਪੰਛੀ ਦੇ ਚਿੱਤਰ ਵਿਚ ਰੰਗ ਭਰਨ ਲਗੀ। ਜਦੋਂ ਮੁੰਡੇ ਪਰਤੇ ਤਾਂ ਉਹ ਕਿੰਨੀ ਭੋਲੀ ਜਾਪਦੀ ਸੀ।

ਅਚਾਨਕ ਇਕ ਚੀਖ਼ ਫਿਜ਼ਾ ਵਿਚ ਗੂੰਜ ਉਠੀ। ਇਹ ਧੋਬੀ ਦੀ ਚੀਖ਼ ਸੀ ਜਿਹੜਾ ਹੁਣੇ ਹੁਣੇ ਮੈਲੇ ਕਪੜਿਆਂ ਦੀ ਵੱਡੀ ਪੰਡ ਲੈ ਕੇ ਘਰ ਨੂੰ ਪਰਤਣ ਲਈ ਬਾਹਰ ਨਿਕਲਿਆ ਸੀ ਅਤੇ ਆਪਣੇ ਗੁਆਚੇ ਗਧੇ ਨੂੰ ਪੁਕਾਰਦਾ ਇਧਰ-ਉਧਰ ਘੁੰਮ ਰਿਹਾ ਸੀ। ਪਰ ਉਸ ਦੀ ਭਾਲ ਅਜਾਈਂ ਗਈ। ਨਿਸ਼ਚੇ ਹੀ ਟੂਨੂੰ ਨੇ ਸੌਂਹ ਖਾ ਕੇ ਕਿਹਾ ਕਿ ਉਸ ਨੂੰ ਗਧੇ ਦਾ ਕੁਝ ਪਤਾ ਨਹੀਂ। ਉਸ ਨੇ ਗਧੇ ਨੂੰ ਰੱਸੀ ਤੁੜਵਾ ਕੇ ਜੰਗਲ ਵਲ ਨੱਸੇ ਜਾਂਦਾ ਜ਼ਰੂਰ ਤੱਕਿਆ ਸੀ। ਪਹਿਲਾਂ ਵਾਂਗ ਦੁਹਾਈ ਮਚਾਉਂਦਾ ਧੋਬੀ ਜੰਗਲ ਵਲ ਨੱਸ ਗਿਆ।

ਇਕ ਪਲ ਲਈ ਘਰ ਵਿਚ ਅਮਨ ਅਮਾਨ ਹੋ ਗਿਆ। ਪਰ ਛੇਤੀ ਹੀ ਆਸ ਤੋਂ ਉਲਟ ਇਕ ਮਹਿਮਾਨ ਆ ਟਪਕਿਆ। ਉਸ ਦਾ ਨਾਂ ਅਲੀ ਸਾਹਿਬ ਸੀ ਜੋ ਉਹਨਾਂ ਦੇ ਪਿਤਾ ਦੇ ਇਕ ਪੁਰਾਣੇ ਮਿੱਤਰ ਸਨ। ਜਦੋਂ ਕਦੇ ਵੀ ਉਹ ਇਸ ਸ਼ਹਿਰ ਵਿਚ ਆਉਂਦੇ ਤਾਂ ਇਸੇ ਘਰ ਵਿਚ ਮਹਿਮਾਨ ਬਣ ਕੇ ਰਹਿੰਦੇ ਸਨ। ਉਹ ਇਕ ਲੰਮ-ਸਲੰਮੇ ਵਿਅਕਤੀ ਸਨ। ਉਸ ਦੀ ਦਾੜ੍ਹੀ ਭੂਰੀ ਸੀ ਪਰ ਮੁੱਛਾਂ ਨਹੀਂ ਸਨ। ਉਹ ਥੋੜ੍ਹਾ ਗੰਜਾ ਵੀ ਸੀ।

ਉਹਨਾਂ ਦੇ ਆਉਣ ਨਾਲ ਘਰ ਵਿਚ ਭਾਜੜ ਜਿਹੀ ਪੈ ਗਈ। ਮਾਂ ਨੇ ਉਹਨਾਂ ਦਾ ਨਿੱਘਾ ਸੁਆਗਤ ਕੀਤਾ ਅਤੇ ਉਹਨਾਂ ਦੀ ਅਗਵਾਈ ਕਰਦੀ ਹੋਈ ਉਹਨਾਂ ਨੂੰ ਵਿਹੜੇ ਦੇ ਦੂਜੇ ਪਾਸੇ ਸਭ ਤੋਂ ਚੰਗੇ ਮਹਿਮਾਨਖ਼ਾਨੇ ਵਿਚ ਲੈ ਆਈ।

ਟੂਨੂੰ ਸਹਿਮੀਂ ਹੋਈ ਸੀ। ਜਿਵੇਂ ਹੀ ਉਸ ਨੇ ਅਲੀ ਸਾਹਿਬ ਨੂੰ ਆਉਂਦਿਆਂ ਤੱਕਿਆ ਉਸ ਦਾ ਮੱਥਾ ਠਨਕਿਆ। ਪਰ ਉਹ ਕਰ ਵੀ ਕੀ ਸਕਦੀ ਸੀ। ਇਕ ਪਾਸੇ ਤਾਂ ਉਸਦੀ ਮਾਂ ਅਤੇ ਨੌਕਰ ਚਾਕਰ ਉਸ ਕਮਰੇ ਨੂੰ ਝਾੜ ਸੁਆਰ ਰਹੇ ਸਨ ਅਤੇ ਦੂਜੇ ਪਾਸੇ ਉਹ ਸਫ਼ਦਰ ਅਤੇ ਆਪਣੇ ਚਚੇਰੇ ਭਰਾ ਨੂੰ ਛੱਡ ਕੇ ਨਹੀਂ ਸੀ ਜਾ ਸਕਦੀ। ਇਕੋ ਕੰਮ ਉਹ ਕਰ ਸਕਦੀ ਸੀ ਕਿ ਅਰਦਾਸ ਕਰੇ ਕਿ ਅਲੀ ਸਾਹਿਬ ਤੱਦ ਤਕ ਉਸ ਕਮਰੇ ਵਿਚ ਨਾ ਜਾਣ ਜਦੋਂ ਤਕ ਉਹ ਗਧੇ ਨੂੰ ਉਥੋਂ ਬਾਹਰ ਨਾ ਕੱਢ ਲਵੇ।

ਗਧਾ ਤਾਂ ਇਕ ਕੋਨੇ ਵਿਚ ਆਰਾਮ ਨਾਲ ਬੈਠਾ ਸੀ। ਉਹ ਕਲਪਨਾ ਕਰ

ਰਿਹਾ ਸੀ ਕਿ ਟੂਨੂੰ ਉਸਦੇ ਲਈ ਸੁਆਦਲਾ ਖਾਣਾ ਲੈ ਕੇ ਆ ਰਹੀ ਹੈ ਜਿਸਦੀ ਉਸ ਨੂੰ ਆਸ ਸੀ।

ਅਲੀ ਸਾਹਿਬ ਸਫ਼ਾਈ-ਪਸੰਦ ਵਿਅਕਤੀ ਸਨ। ਰੋਜ਼ਾਨਾ ਦੋ ਵਾਰ ਇਸ਼ਨਾਨ ਕਰਦੇ ਸਨ। ਪਰ ਅੱਜ ਸਫ਼ਰ ਦੇ ਥਕੇਵੇਂ ਮਗਰੋਂ ਆਮ ਦਿਨਾਂ ਨਾਲੋਂ ਵੱਧ ਤੀਜੀ ਵਾਰ ਨਹਾਉਣਾ ਚਾਹੁੰਦੇ ਸਨ। ਸੋ ਉਹਨਾਂ ਨੇ ਆਪਣੇ ਬਕਸੇ ਵਿਚੋਂ ਨਵੇਂ ਕਪੜੇ ਕੱਢੇ, ਜੁੱਤੀ ਲਾਹੀ, ਚਪਲਾਂ ਪਾਈਆਂ ਅਤੇ ਸਿਧੇ ਗੁਸਲਖ਼ਾਨੇ ਵਲ ਤੁਰ ਪਏ। ਸੌਣ ਵਾਲੇ ਕਮਰੇ ਦੇ ਅੰਦਰਲੇ ਬੂਹੇ ਰਾਹੀਂ ਉਹ ਛੋਟੇ ਜਿਹੇ ਹਨੇਰੇ ਕਮਰੇ ਵਿਚ ਦਾਖ਼ਲ ਹੋਏ ਅਤੇ ਅੰਦਰੋਂ ਬੂਹਾ ਬੰਦ ਕਰ ਲਿਆ।

ਅੰਦਰ ਹਨੇਰਾ ਸੀ, ਪਰ ਉਹਨਾਂ ਨੂੰ ਕਮਰੇ ਦੀ ਬਣਤਰ ਦਾ ਚੰਗੀ ਤਰ੍ਹਾਂ ਪਤਾ ਸੀ। ਇਸ ਲਈ ਬੱਤੀ ਬਾਲਣ ਦੀ ਖੇਚਲ ਨਾ ਕੀਤੀ। ਖੂੰਟੀ ਉਤੇ ਸਾਫ਼ ਕੱਪੜੇ ਟੰਗੇ ਅਤੇ ਪਾਣੀ ਦੇ ਟੱਬ ਵਲ ਵਧੇ। ਪਰ ਅਚਾਨਕ ਉਹਨਾਂ ਨੂੰ ਅਜਿਹਾ ਦ੍ਰਿਸ਼ ਵੇਖਣ ਨੂੰ ਮਿਲਿਆ ਜਿਸ ਉਤੇ ਉਹਨਾਂ ਨੂੰ ਰੱਤੀ ਭਰ ਵੀ ਵਿਸ਼ਵਾਸ ਨਾ ਹੋਇਆ। ਵਿਚਾਰੇ ਅਲੀ ਸਾਹਿਬ ਦਾ ਦਿਲ ਦਹਿਲ ਗਿਆ।

ਉਧਰ ਗਧਾ ਬੈਠਾ ਖ਼ਿਆਲੀ ਪੁਲਾਓ ਪਕਾ ਰਿਹਾ ਸੀ। ਜਦੋਂ ਉਸ ਨੇ ਨਾਲ ਦੇ ਕਮਰੇ ਵਿਚੋਂ ਆਵਾਜ਼ਾਂ ਸੁਣੀਆਂ ਤਾਂ ਉਹ ਇਹ ਸਮਝ ਕੇ ਖੁਸ਼ ਸੀ ਕਿ ਉਹ ਲੋਕ ਉਥੇ ਉਸ ਲਈ ਖਾਣਾ ਤਿਆਰ ਕਰ ਰਹੇ ਸਨ। ਪਰ ਜਦੋਂ ਬੂਹਾ ਖੁਲ੍ਹਿਆ ਤਾਂ ਉਸ ਨੇ ਕੀ ਦੇਖਿਆ ਕਿ ਇਕ ਲੰਮਾ ਤੇ ਮਰੀਅਲ ਬੰਦਾ ਚਪਲਾਂ ਪਾਈ ਤੁਰਿਆ ਆ ਰਿਹਾ ਹੈ। ਉਸ ਨੇ ਦੇਖਿਆ ਕਿ ਇਹ ਨਾ ਘਾਹ ਸੀ, ਨਾ ਅਨਾਜ ਤੇ ਨਾ ਚਾਰਾ। ਗਧੇ ਦੇ ਸਬਰ ਦਾ ਪਿਆਲਾ ਭਰ ਚੁੱਕਾ ਸੀ। ਗੰਜੇ ਅਲੀ ਸਾਹਿਬ ਨੂੰ ਦੇਖ ਕੇ ਗਧਾ ਖਾਣਾ ਉਡੀਕਦਾ ਹਿਣਕਦਾ ਹੋਇਆ ਉਹਨਾਂ ਦੇ ਪੈਰਾਂ ਉਤੇ ਢਹਿ ਪਿਆ। ਹਨੇਰੇ ਵਿਚ ਅਲੀ ਸਾਹਿਬ ਨੂੰ ਪਤਾ ਨਾ ਲੱਗਾ ਕਿ ਕਿਹੜਾ ਜਾਨਵਰ ਉਹਨਾਂ ਨੂੰ ਧਮਕਾ ਰਿਹਾ ਹੈ। ਉਹਨਾਂ ਨੂੰ ਕੇਵਲ ਐਨਾ ਅਨੁਭਵ ਹੋਇਆ ਕਿ ਕੋਈ ਵੱਡਾ ਜਿਹਾ ਭੱਦਾ ਜੀਵ ਹੈ ਜੋ ਅਜੀਬ ਤੇ ਡਰਾਉਣੀਆਂ ਆਵਾਜ਼ਾਂ ਕੱਢ ਰਿਹਾ ਹੈ। ਘਬਰਾ ਕੇ ਅਲੀ ਸਾਹਿਬ ਨੇ ਮਦਦ ਲਈ ਦੁਹਾਈ ਦਿੱਤੀ।

ਚਪਲਾਂ ਉਥੇ ਹੀ ਛੱਡ ਕੇ ਉਹ ਬੂਹੇ ਵਲ ਨੱਸੇ, ਪਰ ਘਬਰਾਹਟ ਵਿਚ ਉਹ ਉਸ ਬੂਹੇ ਵਲ ਚਲੇ ਗਏ ਜਿਸ ਨੂੰ ਟੂਨੂੰ ਨੇ ਬਾਹਰੋਂ ਬੰਦ ਕਰ ਦਿੱਤਾ ਸੀ। ਬਹੁਤ ਜ਼ੋਰ ਲਾਉਣ ਤੇ ਵੀ ਉਹ ਬੂਹਾ ਨਾ ਖੋਲ੍ਹ ਸਕੇ। ਉਹ ਹੈਰਾਨ ਸੀ ਕਿ ਬੂਹੇ ਨੂੰ ਬਾਹਰੋਂ ਕੌਣ ਬੰਦ ਕਰ ਸਕਦਾ ਹੈ ਜਦੋਂ ਕਿ ਹੁਣੇ ਹੁਣੇ ਉਸ ਨੇ ਇਸ ਨੂੰ ਅੰਦਰੋਂ ਬੰਦ ਕੀਤਾ ਸੀ। ਉਸ ਨੇ ਸੋਚਿਆ ਕਿ ਜ਼ਰੂਰ ਹੀ ਕੋਈ ਜਿੰਨ ਜਾਂ ਭੂਤ ਸ਼ਰਾਰਤ ਕਰ ਰਿਹਾ ਸੀ।

ਅਲੀ ਸਾਹਿਬ ਦੀਆਂ ਚੀਖ਼ਾ ਅਤੇ ਗਧੇ ਦੀਆਂ ਪਾਗਲਾਂ ਵਾਂਗ ਹਿਣਕਣ ਦੀਆਂ ਆਵਾਜ਼ਾਂ ਸੁਣ ਕੇ ਘਰ ਦੇ ਸਾਰੇ ਜੀਅ ਹਰ ਪਾਸਿਓਂ ਆ ਕੇ ਇਕੱਠੇ ਹੋ ਗਏ। ਮਾਂ, ਬੱਚੇ ਅਤੇ ਸਾਰੇ ਨੌਕਰ ਚਾਕਰ ਆ ਪੁੱਜੇ। ਆਖ਼ਰ ਅਲੀ ਸਾਹਿਬ ਕਿਹੜੀ ਮੁਸੀਬਤ ਵਿਚ ਫਸ ਗਏ ਸਨ, ਉਹ ਸਾਰੇ ਇਹ ਸੋਚ ਕੇ ਹੈਰਾਨ ਸਨ। ਕੇਵਲ ਟੂਨੂੰ ਜਾਣਦੀ ਸੀ ਕਿ ਗੁਸਲਖ਼ਾਨੇ ਵਿਚ ਕੀ ਗੜਬੜ ਹੋ ਸਕਦੀ ਸੀ।

ਅਲੀ ਸਾਹਿਬ ਨੂੰ ਪੂਰਾ ਵਿਸ਼ਵਾਸ ਸੀ ਕਿ ਉਹਨਾਂ ਉਤੇ ਬਘਿਆੜ ਹਮਲਾ ਕਰ ਰਿਹਾ ਸੀ। ਉਹਨਾਂ ਨੇ ਇਕ ਬਾਲਟੀ ਨੂੰ ਰਿੜਦਿਆਂ ਦੇਖਿਆ। ਇਸ ਦੇ ਬਾਅਦ ਇੰਜ ਲੱਗਾ ਜਿਵੇਂ ਕਿਸੇ ਨੇ ਜੱਗ ਵਗਾਹ ਕੇ ਮਾਰਿਆ ਹੋਵੇ। ਉਹ ਕੋਈ ਸਾਧਾਰਣ ਬਘਿਆੜ ਨਹੀਂ ਸੀ ਸਗੋਂ ਕੋਈ ਰਾਖਸ਼ਸ ਸੀ। ਇਕ ਹੋਰ ਬਾਲਟੀ ਦੇ ਉਤੋਂ ਟੱਪ ਕੇ ਉਹ ਦੁਸ਼ਮਣ ਤੋਂ ਆਪਣਾ ਬਚਾਉ ਕਰਨਾ ਚਾਹੁੰਦੇ ਸਨ। ਉਹ ਸੰਘ ਫਾੜ ਫਾੜ ਕੇ ਮਦਦ ਲਈ ਪੁਕਾਰ ਰਹੇ ਸਨ।

ਨੌਕਰ ਬੈਡ-ਰੂਮ ਦੇ ਵੱਡੇ ਬੂਹੇ ਨੂੰ ਤੋੜਨ ਦਾ ਯਤਨ ਕਰ ਰਹੇ ਸਨ ਅਤੇ ਬੱਚਿਆਂ ਦੀ ਮਾਂ ਬਾਹਰ ਖਲੋਤੀ ਹੱਥ ਮਲ ਰਹੀ ਸੀ। ਟਾਈਗਰ ਉੱਚੀ ਆਵਾਜ਼ ਵਿਚ ਭੌਂਕਦਾ ਨੱਸਦਾ ਆਇਆ। ਮਾਂ ਨੇ ਇਕ ਵਾਰੀ ਵੀ ਟਾਈਗਰ ਨੂੰ ਚੁੱਪ ਹੋਣ ਨੂੰ ਨਹੀਂ ਕਿਹਾ ਸਗੋਂ ਆਖਿਆ, "ਬੱਲੇ, ਬੱਲੇ, ਟਾਈਗਰ, ਅੰਦਰ ਜਾ ਕੇ ਦੇਖ ਤਾਂ ਸਹੀ ਕਿ ਕੀ ਗੜਬੜ ਹੈ?"

ਟਾਈਗਰ ਨੇ ਹੀ ਅਸਲ ਵਿਚ ਮਾਮਲੇ ਨੂੰ ਸੁਲਝਾਇਆ। ਬੈਡ-ਰੂਮ ਵਿਚ ਨੱਸ ਕੇ ਜਾਣ ਦੀ ਥਾਂ ਉਹ ਵਿਹੜੇ ਦੇ ਦਰਵਾਜ਼ੇ ਉਤੇ ਜਾ ਪੁੱਜਾ ਜਿਸ ਨੂੰ ਟੂਨੂੰ ਨੇ ਬਾਹਰੋਂ ਬੰਦ ਕੀਤਾ ਸੀ। ਉਥੇ ਪੁਜ ਕੇ ਉਹ ਹੋਰ ਵੀ ਜ਼ੋਰ ਨਾਲ ਭੌਂਕਣ ਲੱਗਾ।

ਹੁਣ ਅਲੀ ਸਾਹਿਬ ਅੰਦਰ ਬਹੁਤ ਪਰੇਸ਼ਾਨ ਸੀ। ਬਾਥਰੂਮ ਦੇ ਅੰਦਰ ਉਸ ਨੂੰ ਅਜੀਬੋ ਗਰੀਬ ਆਵਾਜ਼ਾਂ ਸੁਣਾਈ ਦੇ ਰਹੀਆਂ ਸਨ। ਇਕ ਪਾਸਿਓਂ ਆਦਮੀਆਂ ਦੀਆਂ ਆਵਾਜ਼ਾਂ ਅਤੇ ਦੂਜੇ ਪਾਸਿਓਂ ਜਾਨਵਰਾਂ ਦੀਆਂ। ਉਧਰ ਅਲੀ ਸਾਹਿਬ ਨੇ ਸੋਚਿਆ ਕਿ ਹੋਰ ਭੂਤ ਪ੍ਰੇਤ ਆਪਣੇ ਮਿੱਤਰ ਜਿੰਨ ਦੀ ਮਦਦ ਲਈ ਆ ਪੁਜੇ ਹਨ ਤਾਂ ਜੋ ਮੈਨੂੰ ਮਾਰ ਸਕਣ। ਉਹਨਾਂ ਦੀਆਂ ਚੀਖ਼ਾਂ ਹੋਰ ਵੀ ਉੱਚੀਆਂ ਹੋ ਗਈਆਂ ਜਿਸ ਨਾਲ ਸ਼ੋਰ ਹੋਰ ਵਧ ਗਿਆ।।

ਟੂਨੂੰ ਟਾਈਗਰ ਨਾਲ ਨਾਰਾਜ਼ ਸੀ ਜਿਸ ਨੇ ਉਸ ਦਾ ਭਾਂਡਾ ਫੋੜ ਦਿਤਾ ਸੀ। ਉਸ ਦੀ ਮਾਂ ਨੇ ਦੇਖ ਲਿਆ ਕਿ ਕੁੱਤੇ ਦਾ ਇਸ਼ਾਰਾ ਕਿਧਰ ਹੈ।ਉਸਨੇ ਛੇਤੀ ਨਾਲ ਬੂਹਾ ਖੋਲ੍ਹਿਆ ਤਾਂ ਪਸੀਨੇ ਨਾਲ ਭਿੱਜੇ, ਸਹਿਮੇ ਅਤੇ ਹੈਰਾਨ ਪਰੇਸ਼ਾਨ ਅਲੀ ਸਾਹਿਬ ਬਾਹਰ ਨਿਕਲੇ। ਉਹਨਾਂ ਦੇ ਪਿੱਛੇ-ਪਿੱਛੇ ਧੋਬੀ ਦਾ ਗਧਾ

ਨੱਸਦਾ ਆਇਆ। ਦੋਵੇਂ ਪੌਦਿਆਂ ਨੂੰ ਮਿਧਦੇ ਅਤੇ ਗਮਲਿਆਂ ਨੂੰ ਲਤਾੜਦੇ ਬਾਗ਼ ਵਲ ਨੱਸੇ।

ਨੌਕਰਾਂ ਨੇ ਦੌੜ ਕੇ ਅਲੀ ਸਾਹਿਬ ਨੂੰ ਬਗ਼ੀਚੇ ਵਿਚ ਹੀ ਰੋਕ ਲਿਆ। ਉਹਨਾਂ ਨੂੰ ਅਲੀ ਸਾਹਿਬ ਨੂੰ ਇਹ ਵਿਸ਼ਵਾਸ ਦੁਆਉਣ ਵਿਚ ਕਾਫ਼ੀ ਚਿਰ ਲਗਾ ਕਿ ਸਭ ਠੀਕ ਹੋ ਗਿਆ ਸੀ। ਉਹ ਸਮਝਾਉਂਦੇ ਰਹੇ ਕਿ ਉਹ ਤਾਂ ਧੋਬੀ ਦਾ ਗਧਾ ਸੀ ਜਿਹੜਾ ਗੁਸਲਖਾਨੇ ਵਿਚ ਉਹਨਾਂ ਦੇ ਨਾਲ ਸੀ। 'ਪਰ ਗਧਾ ਗੁਸਲਖ਼ਾਨੇ ਵਿਚ ਜਾ ਕਿਵੇਂ ਸਕਦਾ ਹੈ?'' ਅਲੀ ਸਾਹਿਬ ਹੱਠ ਕਰਦੇ ਰਹੇ ਕਿ ਗਧਾ ਜ਼ਰੂਰ ਦੀਵਾਰ ਵਿਚੋਂ ਲੰਘ ਕੇ ਅੰਦਰ ਆਇਆ ਸੀ। ਕਿਉਂਜੋ ਬੂਹਾ ਤਾਂ ਅੰਦਰੋਂ ਬੰਦ ਸੀ। ਅਲੀ ਸਾਹਿਬ ਦਾ ਇਹ ਵਿਸ਼ਵਾਸ ਦ੍ਰਿੜ ਰਿਹਾ ਕਿ ਗਧੇ ਦੇ ਰੂਪ ਵਿਚ ਉਹ ਜ਼ਰੂਰ ਕੋਈ ਭੂਤ-ਪ੍ਰੇਤ ਸੀ ਜਿਸਨੇ ਗੁਸਲਖਾਨੇ ਵਿਚ ਉਹਨਾਂ ਉਤੇ ਹਮਲਾ ਕੀਤਾ ਸੀ।

ਘਰ ਦੇ ਅੰਦਰ ਮਾਤਾ ਬੱਚਿਆਂ ਤੋਂ ਪੁੱਛ ਗਿਛ ਕਰ ਰਹੀ ਸੀ। ਛੇਤੀ ਹੀ ਉਹ ਸਮਝ ਗਈ ਕਿ ਸਾਰੀ ਸ਼ਰਾਰਤ ਕਿਸ ਦੀ ਸੀ। ਇਸ ਵਾਰ ਉਸ ਦੇ ਸਬਰ ਦੀ ਹੱਦ ਹੋ ਗਈ ਸੀ। ਬੱਚਿਓ, ਸੱਚ ਜਾਣਨਾ ਟੁਨੂੰ ਨੂੰ ਅਜਿਹੀ ਮਾਰ ਪਈ ਜਿਹੜੀ ਉਸ ਨੂੰ ਉਦੋਂ ਤਕ ਯਾਦ ਰਹੇਗੀ ਜਦੋਂ ਤਕ ਅਲੀ ਸਾਹਿਬ ਨੂੰ ਇਹ ਘਟਨਾ ਯਾਦ ਰਹੇਗੀ।

**ਚਿੱਤਰਕਾਰ — ਮੁਹੰਮਦ ਵਾਸੀਮ**

### ਫਿਲਪਾਈਨ

# ਸੰਸਾਰ ਦਾ ਸਭ ਤੋਂ ਸੁਖੀ ਮੁੰਡਾ

ਐਨ. ਵੀ. ਐਮ. ਗੋਂਜ਼ਾਲਜ਼

(ਸੰਪਾਦਕ ਦਾ ਨੋਟ : ਫਿਲਪਾਈਨ ਦੇ ਲੋਕ ਤਰ੍ਹਾਂ ਤਰ੍ਹਾਂ ਦੀਆਂ ਭਾਸ਼ਾਵਾਂ ਬੋਲਦੇ ਹਨ ਅਤੇ ਉਨ੍ਹਾਂ ਦੇ ਬਹੁਤ ਸਾਰੇ ਸ਼ਬਦ ਇਸ ਕਹਾਣੀ ਵਿਚ ਵਰਤੇ ਗਏ ਹਨ। ਪਾਣੀ ਵਿਚ ਰਹਿਣ ਵਾਲੀ ਮੱਝ ਲਈ ਵਿਸਿਆਨ ਦੀ ਥਾਂ 'ਕਾਰਾਬਾਓ' ਲਿਖਿਆ ਗਿਆ ਹੈ। ਤਾਗਾਲੋਗ (ਫਿਲਪਾਈਨ ਦੀ ਇਕ ਭਾਸ਼ਾ) ਵਿਚ ਪਿਤਾ ਨੂੰ ਤਾਤੇ ਕਹਿੰਦੇ ਹਨ ਅਤੇ ਚੰਗੇ ਮਿੱਤਰ ਲਈ ਸਪੇਨਸ਼ ਸ਼ਬਦ 'ਕਮਪਾਡਰੇ' ਦੀ ਵਰਤੋਂ ਕੀਤੀ ਗਈ ਹੈ। ਕਹਾਣੀ ਦੇ ਪਹਿਲੇ ਭਾਗ ਨੂੰ ਰਤਾ ਸਰਲ ਬਣਾ ਦਿਤਾ ਗਿਆ ਹੈ ਅਤੇ ਕਿਤੇ ਕਿਤੇ ਫਿਲਪਾਈਨ ਭਾਸ਼ਾ ਤੋਂ ਅਣਜਾਣ ਪਾਠਕਾਂ ਲਈ ਵਿਆਖਿਆਤਮਕ ਵਾਕਾਂਸ਼ ਜੋੜ ਦਿਤੇ ਗਏ ਹਨ।)

ਜੁਲਾਈ ਦੀ ਇਕ ਨਿੱਘੀ ਸ਼ਾਮ ਨੂੰ ਜੂਲੀਓ ਆਪਣੇ ਮਾਲਕ ਮਕਾਨ ਕਾਪੋਜੇ ਨੂੰ ਪੱਤਰ ਲਿਖ ਰਿਹਾ ਸੀ। ਉਹ ਪੱਤਰ ਉਸ ਦੇ ਪੁੱਤਰ ਜੋਸੇ ਬਾਰੇ ਸੀ ਜੋ ਪੜ੍ਹਾਈ ਲਈ ਮਾਸਾਲੇ ਸ਼ਹਿਰ ਜਾ ਰਿਹਾ ਸੀ ਜਿਥੇ ਕਾਪੋਜੇ ਰਹਿੰਦਾ ਸੀ।

ਲੱਗਭਗ ਇਕ ਸਾਲ ਹੋਇਆ ਉਹ ਏਥੇ ਮਿੰਡੋਰੋ ਟਾਪੂ ਵਿਚ ਆ ਵਸੇ ਸਨ ਕਿਉਂਕਿ ਜਿਥੇ ਉਹ ਪਹਿਲਾਂ ਰਹਿੰਦੇ ਸਨ ਉਥੇ ਉਨ੍ਹਾਂ ਨੂੰ ਵਾਹੀ ਕਰਨ ਲਈ ਜ਼ਮੀਨ ਨਹੀਂ ਸੀ ਮਿਲੀ। ਇਸ ਹਾਲਤ ਵਿਚ ਉਸ ਨੇ ਸ਼ੁਕਰ ਮਨਾਇਆ ਕਿ ਕਾਪੋਜ਼ੇ ਗੁਆਂਢ ਵਿਚ ਰਹਿੰਦਾ ਸੀ ਅਤੇ ਉਸਨੇ ਇਸ ਬੱਚੇ ਦਾ ਧਰਮ ਪਿਤਾ ਬਣਨ ਦੀ ਪੇਸ਼ਕਸ਼ ਕੀਤੀ ਸੀ। ਇਸ ਤੋਂ ਮਗਰੋਂ ਉਨ੍ਹਾਂ ਨੇ ਇਕ ਦੂਜੇ ਨੂੰ 'ਦੋਸਤ' ਕਹਿਣਾ ਸ਼ੁਰੂ ਕਰ ਦਿੱਤਾ ਸੀ। ਬੜੀ ਗੰਭੀਰਤਾ ਨਾਲ ਆਪਣੇ ਪੁੱਤਰ ਦੀ ਸਕੂਲ ਦੀ ਕਾਪੀ ਵਿਚੋਂ ਫਾੜੇ ਹੋਏ ਕਾਗਜ਼ ਉਤੇ ਝੁਕਿਆ ਹੋਇਆ ਜੂਲੀਓ ਤਾਗਲੋਗ ਵਿਚ ਪੱਤਰ ਲਿਖ ਰਿਹਾ ਸੀ।

ਕਈ ਮਹੀਨੇ ਹੋ ਗਏ ਜਦੋਂ ਉਸ ਨੇ ਪਿਛਲੀ ਬਾਰ ਲਿਖਣ ਲਈ ਆਪਣੇ ਹੱਥ ਵਿਚ ਕੁਝ ਫੜਿਆ ਸੀ। ਉਦੋਂ ਉਹ ਮਾਸਾਲੇ ਸ਼ਹਿਰ ਦੀ ਨਗਰ ਪਾਲਿਕਾ ਵਿਚ ਘਰ ਦੀ ਥਾਂ ਲਈ ਅਰਜ਼ੀ ਦੇਣ ਗਿਆ ਸੀ। ਉਸ ਵੇਲੇ ਉਸ ਨੇ ਕਲਮ ਦੀ ਵਰਤੋ ਕੀਤੀ ਸੀ ਅਤੇ ਉਸ ਨੂੰ ਇਹ ਦੇਖ ਕੇ ਕਾਫ਼ੀ ਹੈਰਾਨੀ ਹੋਈ ਸੀ ਕਿ

ਉਸ ਨੇ ਬਹੁਤ ਸਫ਼ਾਈ ਨਾਲ ਖਾਲੀ ਫਾਰਮ ਨੂੰ ਸਾਫ਼-ਸਾਫ਼ ਭਰ ਦਿਤਾ ਸੀ, ਭਾਵੇਂ ਉਸ ਅਰਜ਼ੀ ਦਾ ਕੋਈ ਨਤੀਜਾ ਨਹੀਂ ਸੀ ਨਿਕਲਿਆ। ਕਾਪੋਜ਼ੋ ਨੇ ਉਸ ਨੂੰ ਵਿਸ਼ਵਾਸ ਦਿਵਾਇਆ ਸੀ ਕਿ ਉਸ ਨੇ ਅਰਜ਼ੀ ਦੀ ਘੋਖ ਕੀਤੀ ਹੈ ਅਤੇ ਕਈ ਸੰਬੰਧਿਤ ਅਧਿਕਾਰੀਆਂ ਨਾਲ ਗੱਲਬਾਤ ਵੀ ਕੀਤੀ ਸੀ। ਉਸ ਨੂੰ ਭਰੋਸਾ ਸੀ ਕਿ ਹੁਣ ਕਲਮ ਦੀ ਥਾਂ ਪੈਨਸਿਲ ਦੀ ਵਰਤੋਂ ਕਰਕੇ ਉਹ ਅਜਿਹਾ ਪੱਤਰ ਲਿਖ ਲਵੇਗਾ ਕਿ ਕਾਪੋਜ਼ੋ ਉਸ ਨੂੰ ਪੜ੍ਹ ਲਵੇ।

''ਇਹ ਪੱਤਰ ਮੇਰੇ ਪੁੱਤਰ ਜੋਸੇ ਬਾਰੇ ਹੈ'' ਉਸਨੇ ਲਿਖਿਆ ''ਉਹ ਛੇਵੀਂ ਸ਼੍ਰੇਣੀ ਵਿਚ ਪੜ੍ਹਦਾ ਹੈ''। ਉਸਨੇ ਅੱਗੇ ਇਹ ਨਹੀਂ ਲਿਖਿਆ ਕਿ ਜੋਸੇ ਨੂੰ ਏਥੇ ਮਿੰਡੋਰੋ ਆਉਣ ਤੋਂ ਬਾਅਦ ਸਕੂਲ ਦਾ ਇਕ ਸਾਲ ਗੁਆਉਣਾ ਪਿਆ ਸੀ ''ਕਿਉਂਜੋ ਉਹ ਘਰ ਰਹਿ ਕੇ ਤੁਹਾਡੀਆਂ ਮੱਝਾਂ ਦੀ ਰਾਖੀ ਕਰਨ ਵਿਚ ਰਤਾ ਢਿੱਲਾ ਹੈ। ਮੈਂ ਸੋਚਿਆ ਸਭ ਤੋਂ ਚੰਗਾ ਇਹ ਹੋਵੇਗਾ ਕਿ ਉਹ ਸ਼ਹਿਰ ਦੇ ਸਕੂਲ ਵਿਚ ਦਾਖਲਾ ਲੈ ਲਵੇ।''

ਉਸ ਨੇ ਪਿਛਾਂਹ ਝੁਕ ਕੇ ਦੀਵਾਰ ਨਾਲ ਢੋਅ ਲਾਈ। ਉਹ ਫ਼ਰਸ਼ ਉਤੇ ਬੈਠਾ ਉਸ ਲੱਕੜ ਦੇ ਬੈਂਚ ਦੇ ਇਕ ਕੋਨੇ ਉਤੇ ਰਖ ਕੇ ਪੱਤਰ ਲਿਖ ਰਿਹਾ ਸੀ। ਇਹ ਬੈਂਚ ਉਨਾਂ ਦੇ ਇਕ ਕਮਰੇ ਵਾਲੇ ਘਰ ਦਾ ਇਕ ਮਾਤਰ ਫ਼ਰਨੀਚਰ ਸੀ। ਇਹ ਬੈਂਚ ਕਮਰੇ ਦੇ ਇਕ ਖੂੰਜੇ ਵਿਚ ਡਾਹਿਆ ਹੋਇਆ ਸੀ। ਇਸ ਦੇ ਦੂਜੇ ਪਾਸੇ ਅੰਗੀਠੀ ਸੀ। ਇਸ ਦੇ ਸੱਜੇ ਪਾਸੇ ਉਸਦੀ ਪਤਨੀ ਅਤੇ ਉਸਦਾ ਬੱਚਾ ਗੋਗੀ ਮੱਛਰਦਾਨੀ ਲਾ ਕੇ ਸੁੱਤੇ ਪਏ ਸਨ। ਜੋਸੇ ਵੀ ਉਥੇ ਹੀ ਅਣਛੰਡੇ ਪਾਨ ਦੀ ਬੋਰੀ ਦੇ ਲਾਗੇ ਬੇਢੰਗੇ ਤਰੀਕੇ ਨਾਲ ਹੱਥ ਪੈਰ ਪਸਾਰ ਕੇ ਪਿਆ ਸੀ। ਉਹ ਤੀਜੇ ਪਹਿਰ ਨਿਰੰਤਰ ਕਾਪੋਜ਼ੋ ਦੀ ਇਕ ਮੱਝ ਦੇ ਪਿੱਛੇ ਪਿੱਛੇ ਫਿਰਦਾ ਰਿਹਾ ਸੀ। ਇਹ ਮੱਝ ਰੁੱਖ ਕੱਟ ਕੇ ਸਾਫ਼ ਕੀਤੀ ਜ਼ਮੀਨ ਤੇ ਦਰਿਆ ਦੇ ਦੂਜੇ ਕੰਢੇ ਉਤੇ ਨਵੇਂ ਬੀਜੇ ਧਾਨ ਦੇ ਖੇਤਾਂ ਵਿਚ ਭਟਕਦੀ ਫਿਰਦੀ ਸੀ। ਹੁਣ ਜੋਸੇ ਹੌਲੀ ਹੌਲੀ ਘੁਰਾੜੇ ਮਾਰ ਰਿਹਾ ਸੀ। ਉਹ ਥੱਕ ਜੁ ਗਿਆ ਸੀ। ਹੁਣ ਉਹ ਬਾਰ੍ਹਾਂ ਵਰ੍ਹਿਆਂ ਦਾ ਹੋ ਗਿਆ ਸੀ।

ਮਿੱਟੀ ਦੇ ਦੀਵੇ ਦੀ ਪੀਲੀ ਲੋ ਟਿਮਟਿਮਾ ਰਹੀ ਸੀ। ਭੋਜਨ ਦੀ ਖ਼ੁਸ਼ਬੋ ਆ ਰਹੀ ਸੀ - ਭੁੰਨੀ ਹੋਈ ਮੱਛੀ ਜੋ ਕਟੋਰੀਆਂ 'ਚੋਂ ਡੁਲ੍ਹ ਕੇ ਇਧਰ ਉਧਰ ਫੈਲ ਗਈ ਸੀ ਅਤੇ ਤਿਪਾਈ 'ਤੇ ਸੁੱਕ ਗਈ ਸੀ। ਸੁੱਕਣ ਨਾਲ ਮੱਛੀ ਅਤੇ ਤਿਪਾਈ ਦੀ ਲੱਕੜੀ ਦਾ ਰੰਗ ਇਕੋ ਜਿਹਾ ਹੋ ਗਿਆ ਸੀ। ਉਹ ਬਹੁਤ ਹੀ ਗਰੀਬ ਸਨ। ਜੇਕਰ ਜੂਲੀਓ ਸੁਭਾਅ ਵਜੋਂ ਸੰਵੇਦਨਸ਼ੀਲ ਹੁੰਦਾ ਤਾਂ ਉਨਾਂ ਦੀ ਕੰਗਾਲੀ ਦਾ ਕਠੋਰ ਸੱਚ ਉਸ ਨੂੰ ਭਾਰੀ ਸੱਟ ਮਾਰਦਾ। ਪਰ ਜੂਲੀਓ ਜਿਹੋ ਜਿਹਾ ਵੀ ਸੀ ਠੀਕ ਸੀ। ਉਸ ਨੇ ਕਮਰੇ ਵਿਚ ਇਧਰ-ਉਧਰ ਨਜ਼ਰ ਮਾਰੀ। ਉਸ ਨੂੰ

ਦੁਰਗੰਧ ਆ ਰਹੀ ਸੀ। ਪਲ ਭਰ ਲਈ ਮੱਛਰਦਾਨੀ ਵਲ ਤੱਕਿਆ ਅਤੇ ਫੇ
ਬੂਹੇ ਕੋਲ ਸੁੱਤੇ ਪਏ ਜੋਸੇ ਨੂੰ ਦੇਖਿਆ। ਉਹ ਫਿਰ ਪੱਤਰ ਲਿਖਣ ਲੱਗਾ।

''ਮਿੱਤਰ! ਇਹ ਮੁੰਡਾ ਜੋਸੇ ਕਾਫ਼ੀ ਮਿਹਨਤੀ ਹੈ। ਕਿੰਨਾ ਚੰਗਾ ਹੋਵੇ ਜੇਕਰ ਤੂੰ ਉਸ ਨੂੰ ਆਪਣੇ ਘਰ ਵਿਚ ਰੱਖ ਲਵੇ। ਤੂੰ ਉਸ ਤੋਂ ਜੋ ਕੰਮ ਚਾਹੇ ਲੈ ਸਕਦਾ ਹੈ, ਕੋਈ ਵੀ ਕੰਮ। ਉਹ ਚਾਵਲ ਪਕਾ ਸਕਦਾ ਹੈ ਅਤੇ ਮੈਨੂੰ ਵਿਸ਼ਵਾਸ ਹੈ ਕਿ ਉਹ ਬਰਤਨ ਵੀ ਚੰਗੀ ਤਰ੍ਹਾਂ ਸਾਫ਼ ਕਰ ਸਕਦਾ ਹੈ।''

ਜੂਲੀਓ ਚੇਤੇ ਕਰਨ ਲੱਗਾ ਕਿ ਲੱਗਭਗ ਤਿੰਨ ਮਹੀਨੇ ਹੋਏ ਉਹ ਕਾਪੋਜੇ ਨੂੰ ਮਿਲਣ ਲਈ ਗਿਆ ਸੀ। ਉਦੋਂ ਉਥੇ ਤਿਉਹਾਰ ਦਾ ਦਿਨ ਸੀ। ਉਹ ਵੱਡਾ ਘਰ ਸੀ ਅਤੇ ਉਸ ਵਿਚ ਢੇਰ ਸਾਰੇ ਨੌਕਰ ਸਨ। ਫ਼ਰਸ਼ ਇਤਨੇ ਚਮਕਾਏ ਹੋਏ ਸਨ ਕਿ ਉਨ੍ਹਾਂ ਉਤੇ ਤੁਰਦੇ ਸਮੇਂ ਤੁਸੀ ਆਪਣੇ ਪੈਰਾਂ ਥੱਲੇ ਆਪਣਾ ਪਰਛਾਵਾਂ ਦੇਖ ਸਕਦੇ ਸੀ ਅਤੇ ਤੁਹਾਡੇ ਪਿੱਛੇ ਪਿੱਛੇ ਸਦਾ ਇਕ ਨੌਕਰ ਤੁਰਦਾ ਸੀ ਜਿਹੜਾ ਤੁਹਾਡੇ ਬੂਟਾਂ ਦੀ ਮੈਲ ਦੇ ਦਾਗ਼ ਫ਼ਰਸ਼ ਉਤੇ ਪੈਂਦਿਆਂ ਹੀ ਮਿਟਾ ਦਿੰਦਾ ਸੀ।

ਮੈਨੂੰ ਆਸ ਹੈ ਕਿ ਤੁਹਾਨੂੰ ਬਹੁਤ ਕਸ਼ਟ ਨਹੀਂ ਹੋਵੇਗਾ। ਜੂਲੀਓ ਆਪਣੇ ਵਿਚਾਰਾਂ ਨੂੰ ਸਰਚੱਜੇ ਢੰਗ ਨਾਲ ਪਰਗਟ ਕਰਦਾ ਹੋਇਆ ਲਿਖਦਾ ਚਲਾ ਗਿਆ। ਉਸ ਨੂੰ ਥੋੜ੍ਹਾ ਸ਼ੱਕ ਸੀ ਕਿ ਸ਼ਾਇਦ ਕਾਪੋਜ਼ੇ ਉਸ ਦੇ ਪੱਤਰ ਦਾ ਪੂਰਾ ਮਾਣ ਨਾ ਕਰੇ, ਪਰ ਉਹ ਹੌਲੇ ਹੌਲੇ ਅਤੇ ਠਰੰਮੇ ਨਾਲ ਲਿਖਦਾ ਗਿਆ। ਵਿਚ ਵਿਚ ਆਪਣੇ ਲਿਖੇ ਨੂੰ ਮੁੜ ਪੜ੍ਹਨ ਲਈ ਉਹ ਰਤਾ ਰੁਕ ਜਾਂਦਾ ਸੀ। ''ਦੋਸਤ ਜੋ ਕੁਝ ਵੀ ਤੁਸੀਂ ਸਾਡੇ ਲਈ ਕਰ ਸਕੋਗੇ ਅਸੀਂ ਉਸਦਾ ਪੂਰਾ ਜਵਾਬ ਦੇਵਾਂਗੇ ਇਹ ਸੱਚ ਹੈ ਕਿ ਸਾਡੇ ਉਤੇ ਕੀਤੀਆਂ ਤੁਹਾਡੀਆਂ ਪਹਿਲੀਆਂ ਮਿਹਰਬਾਨੀਆਂ ਲਈ ਮੇਰੀ ਪਤਨੀ ਤੇ ਮੈਂ ਤੁਹਾਡੇ ਆਭਾਰੀ ਹਾਂ। ਅਸੀਂ ਤੁਹਾਡੇ ਅਹਿਸਾਨਾਂ ਦਾ ਬਦਲਾ ਚੁਕਾਉਣ ਦੀ ਕੋਸ਼ਿਸ਼ ਕਰਾਂਗੇ।''

ਅੰਤਮ ਵਾਕ ਪੜ੍ਹਦੇ ਹੋਏ ਅਤੇ ਇਹ ਸਮਝਦੇ ਹੋਏ ਕਿ ਉਸਨੇ ਆਪਣੇ ਪਤੀ ਦਾ ਵੀ ਜ਼ਿਕਰ ਕੀਤਾ ਹੈ, ਜੂਲੀਓ ਨੇ ਯਾਦ ਕੀਤਾ ਕਿ ਉਨ੍ਹਾਂ ਦੇ ਏਥੇ ਆਉਣ ਦੇ ਪਹਿਲੇ ਮਹੀਨੇ ਵਿਚ ਉਨ੍ਹਾਂ ਨੂੰ ਕਾਪੋਜ਼ੇ ਕੋਲੋਂ ਧਾਨ ਦੀਆਂ ਪੰਜ ਵੱਡੀਆਂ ਬੋਰੀਆਂ ਮਿਲੀਆਂ ਸਨ ਅਤੇ ਮਗਰੋਂ ਉਸ ਨੂੰ ਦੱਸਿਆ ਗਿਆ ਸੀ ਕਿ ਵਾਢੀ ਤੋਂ ਬਾਅਦ ਉਸ ਨੂੰ ਦੁੱਗਣੀ ਰਕਮ ਦੇਣੀ ਪਏਗੀ। ਸ਼ਾਇਦ ਇਹ ਸੂਦਖੋਰੀ ਵਾਲੀ ਗੱਲ ਸੀ। ਪਰ ਉਸ ਇਲਾਕੇ ਦੇ ਦਸਤੂਰ ਦੇ ਬਿਲਕੁਲ ਅਨੁਸਾਰ ਸੀ। ਉਂਜ ਵੀ ਜੂਲੀਓ ਸ਼ਿਕਾਇਤ ਕਰਨ ਵਾਲਾ ਬੰਦਾ ਨਹੀ ਸੀ। ਇਸ ਤੋਂ ਛੁੱਟ ਉਸ ਨੇ ਕਾਪੋਜ਼ੇ ਨੂੰ ਸਦਾ ਆਪਣਾ ਆਤਮਿਕ ਸਾਥੀ, ਜਾਂ ਜਿਵੇਂ ਉਹ ਕਹਿੰਦੇ ਹਨ, ਸੱਚਾ ਮਿੱਤਰ ਹੀ ਸਮਝਿਆ, ਹੋਰ ਕੁਝ ਨਹੀਂ। ਅਚਾਨਕ ਉਹ ਸੋਚੀਂ ਪੈ ਗਿਆ ਕਿ ਜੋਸੇ ਉਸ ਘਰ ਵਿਚ ਕਿਹੋ ਜਿਹਾ ਵਿਵਹਾਰ ਕਰੇਗਾ ਜਿਥੋਂ ਦੀਆਂ ਕਈ ਗੱਲਾਂ ਦਾ ਉਸ ਨੂੰ ਪਤਾ ਨਹੀਂ ਸੀ। ਮੁੰਡਾ ਕਿਸੇ ਕੁਰਸੀ ਨਾਲ ਠੇਡਾ ਖਾ

ਕੇ ਰਕਾਬੀਆਂ ਵੀ ਤੋੜ ਸਕਦਾ ਸੀ। ਉਹ ਸੋਚੀ ਗਿਆ, ਸੋਚੀ ਗਿਆ ਅਤੇ ਪੁੱਤਰ ਬਾਰੇ ਚਿੰਤਾ ਵਿਚ ਡੁੱਬਿਆ ਰਿਹਾ।

ਅਤੇ ਮੈਂ ਚਾਹੁੰਦਾ ਹਾਂ ਕਿ ਤੁਸੀਂ ਜੋਸੇ ਨੂੰ ਆਪਣੇ ਪੁੱਤਰਾਂ ਵਾਂਗ ਸਮਝੋ. ਜੇ ਉਹ ਕੋਈ ਕਸੂਰ ਕਰੇ ਤਾਂ ਬੇਸ਼ਕ ਤੁਸੀਂ ਉਸ ਨੂੰ ਕੁੱਟ ਵੀ ਸਕਦੇ ਹੋ। ਸੱਚ ਤਾਂ ਇਹ ਹੈ ਕਿ ਮੈਂ ਚਾਹੁੰਦਾ ਹਾਂ ਕਿ ਉਹ ਤੁਹਾਨੂੰ ਆਪਣੇ ਦੂਜੇ ਪਿਤਾ ਦੇ ਰੂਪ ਵਿਚ ਮੰਨੇ।''

ਜੂਲੀਓ ਨੂੰ ਮਹਿਸੂਸ ਹੋਇਆ ਕਿ ਇਸ ਤੋਂ ਵੱਧ ਉਸ ਨੂੰ ਹੋਰ ਕੁਝ ਨਹੀ ਕਹਿਣਾ ਅਤੇ ਉਸ ਨੇ ਆਪਣੇ ਜੀਵਨ ਦਾ ਸਭ ਤੋਂ ਲੰਮਾ ਪੱਤਰ ਲਿਖਿਆ ਹੈ। ਥੋੜ੍ਹੇ ਚਿਰ ਲਈ ਉਸ ਦੇ ਸੱਜੇ ਹੱਥ ਦੀਆਂ ਉਂਗਲਾਂ ਸੁੰਨ ਹੋ ਗਈਆਂ ਅਤੇ ਇਹ ਹਾਸੋਹੀਣੀ ਗੱਲ ਸੀ ਕਿਉਂਜੋ ਉਸ ਨੇ ਤਾਂ ਮੁਸ਼ਕਲ ਨਾਲ ਇਕ ਸਫ਼ਾ ਹੀ ਪੂਰਾ ਕੀਤਾ ਸੀ। ਉਸ ਨੇ ਦੀਵਾਰ ਨਾਲ ਢੋਅ ਲਾਈ ਅਤੇ ਆਪਣੇ ਆਪ 'ਤੇ ਹੱਸਿਆ।।

ਖ਼ੈਰ ਉਸਨੇ ਖ਼ਤ ਪੂਰਾ ਕਰ ਲਿਆ। ਉਹ ਡਰਦਾ ਸੀ ਕਿ ਉਹ ਕਦੇ ਖ਼ਤ ਨਹੀਂ ਲਿਖ ਸਕਦਾ। ਪਰ ਉਸਨੇ ਲਿਖ ਹੀ ਦਿੱਤਾ ਅਤੇ ਇੰਜ ਲੱਗਦਾ ਸੀ ਕਿ ਚੰਗਾ ਖਾਸਾ ਪੱਤਰ ਲਿਖ ਲਿਆ ਸੀ। ਉਸਨੇ ਸੋਚਿਆ ਕਿ ਅਗਲੇ ਦਿਨ ਉਹ ਇਸ ਖ਼ਤ ਨੂੰ ਜੋਸੇ ਦੇ ਹੱਥ ਭੇਜ ਦੇਵੇਗਾ।

ਅਗਲੀ ਸਵੇਰ ਲੱਗਭਗ ਛੇ ਵਜੇ ਬਾਰ੍ਹਾਂ ਸਾਲ ਦਾ ਇਕ ਮੁੰਡਾ, ਇਕ ਮੱਝ ਉਤੇ ਸੁਆਰ ਹੋ ਕੇ ਨਦੀ ਦੇ ਨਾਲ ਨਾਲ ਬਣੀ ਸੜਕ ਉਤੇ ਸ਼ਹਿਰ ਵਲ ਜਾ ਰਿਹਾ ਸੀ। ਉਹ ਮੱਝ ਦੀ ਲੰਮੀ ਚੌੜੀ ਪਿੱਠ ਉਤੇ ਮਾੜੂਆ ਜਿਹਾ ਸੁਆਰ ਦਿੱਸਦਾ ਸੀ। ਮੱਝ ਦੇ ਪਿੱਛੇ ਪਿੱਛੇ ਤੁਰਦਾ ਉਸਦਾ ਪਿਤਾ ਨਦੀ ਦੇ ਮੋੜ ਤਕ ਗਿਆ। ਜਦੋਂ ਮੱਝ ਛੋਟੀ ਨਦੀ ਨੂੰ ਪਾਰ ਕਰਨ ਤੋਂ ਝਿਜਕਣ ਲੱਗੀ 'ਜਿਹੜੀ ਘਾਸਾਂ ਦੇ ਝੁੰਡ ਨੇੜੇ ਸੜਕ ਨੂੰ ਕੱਟਦੀ ਸੀ ਤਾਂ ਜੂਲੀਓ ਨੇ ਇਕ ਸੋਟੀ ਚੁੱਕੀ ਅਤੇ ਮੱਝ ਦੇ ਚੋਭ ਕੇ ਉਸ ਨੂੰ ਅੱਗੇ ਤੋਰਿਆ। ਫੇਰ ਉਸ ਨੇ ਉਹ ਸੋਟੀ ਪੁੱਤਰ ਨੂੰ ਦੇ ਦਿੱਤੀ ਜਿਵੇਂ ਕੋਈ ਕਿਸੇ ਨੂੰ ਵੱਡਮੁੱਲਾ ਤੋਹਫ਼ਾ ਦੇਂਦਾ ਹੈ।

ਪਿਤਾ ਨੇ ਨਦੀ ਪਾਰ ਨਹੀਂ ਕੀਤੀ ਸਗੋਂ ਕੰਢੇ ਉਤੇ ਖਲੋਤਾ ਰਿਹਾ। ''ਖ਼ਤ ਨੂੰ ਸੰਭਾਲ ਕੇ ਲੈ ਜਾਵੀਂ'' ਉਸ ਨੇ ਆਪਣੀ ਥਾਂ ਤੇ ਖਲੋਤੇ ਹੀ ਉੱਚੀ ਆਵਾਜ਼ ਵਿਚ ਕਿਹਾ। ''ਆਪਣੇ ਕੁੜਤੇ ਦੀ ਜੇਬ ਵਿਚ ਰਖ ਲਿਆ ਹੈ ਨਾ?''

ਮੁੰਡੇ ਨੇ ਖ਼ਤ ਲੱਭਣ ਲਈ ਜੇਬ ਵਿਚ ਹੱਥ ਪਾਇਆ। ਜਦੋਂ ਖ਼ਤ ਲਭ ਪਿਆ ਤਾਂ ਜਵਾਬ ਦਿਤਾ ''ਨਹੀਂ, ਪਿਤਾ ਜੀ ਮੈਂ ਇਸ ਨੂੰ ਗੁਆਵਾਂਗਾ ਨਹੀਂ।''

''ਅਤੇ ਮੱਝ ਦਾ ਵੀ ਧਿਆਨ ਰੱਖੀਂ'' ਜੂਲੀਓ ਨੇ ਕਿਹਾ, ''ਇਸ ਨੂੰ ਲੈ ਜਾਣ ਲਈ ਮੈਂ ਇਕ ਦੋ ਦਿਨਾਂ ਤਕ ਖ਼ੁਦ ਸ਼ਹਿਰ ਆਵਾਂਗਾ। ਮੈਂ ਪਹਿਲਾਂ ਬਿਜਾਈ ਮੁਕਾ ਲਵਾਂ''।

ਜੂਲੀਓ ਇਹ ਸੋਚਦਾ ਹੋਇਆ ਆਪਣੇ ਘਰ ਨੂੰ ਪਰਤਿਆ, ਕਿ ਦਿਨ ਵਿਚ

ਕਿੰਨਾ ਹੀ ਕੰਮ  ਕਰਨ ਨੂੰ ਪਿਆ ਸੀ। ਫੇਰ ਉਸ ਨੂੰ ਕੋਈ ਗੱਲ ਚੇਤੇ ਆ ਗਈ ਜਿਹੜੀ ਪੁੱਤਰ ਨੂੰ ਕਹਿਣੀ ਸੀ।  ਉਹ ਮੁੜ ਕੰਢੇ ਤੇ ਪੁੱਜਿਆ ਅਤੇ ਆਵਾਜ਼ ਦਿੱਤੀ, ''ਅਤੇ ਉਹ ਖ਼ਤ? ਸਾਂਭ ਕੇ ਰੱਖੀਂ ਅਤੇ ਪੁਜਦੇ ਹੀ  ਕਾਪੋਜ਼ੇ ਨੂੰ ਦੇ ਦੇਵੀਂ। ਚੰਗਾ ਮੁੰਡਾ ਬਣ ਕੇ ਰਹੀਂ। ਜਿਹੜਾ ਵੀ ਕੰਮ ਉਹ ਕਰਨ ਨੂੰ ਕਹੇ ਕਰੀਂ। ਸਾਰੀਆਂ ਗੱਲਾਂ ਚੇਤੇ ਰੱਖੀਂ।''

ਮੱਝ ਉਤੇ ਬੈਠੇ ਬੈਠੇ ਜੋਸੇ ਨੇ ਉੱਚੀ ਆਵਾਜ਼ ਵਿਚ ਜਵਾਬ ਦਿਤਾ ''ਅੱਛਾ, ਪਿਤਾ ਜੀ'' ਅਤੇ  ਉਹ ਅਗਾਂਹ ਵੱਧਦਾ  ਗਿਆ। ਕੱਪੜਿਆਂ ਦੀ ਇਕ ਛੋਟੀ ਜਿਹੀ ਗੰਠੜੀ ਉਸਨੇ ਕਾਠੀ ਨਾਲ ਬੰਨ੍ਹੀ ਸੀ। ਚਾਵਲਾਂ ਦੀ ਇਕ  ਨਿੱਕੀ ਗੰਢ ਵੀ ਸੀ। ਇਹ ਚਾਵਲ ਸ਼ਹਿਰ ਵਿਚ ਪਹਿਲੇ ਹਫ਼ਤੇ ਉਸਦੇ ਖਾਣ ਲਈ ਸਨ। ਫ਼ਾਰਮਾਂ ਵਿਚੋਂ ਆਉਣ ਵਾਲੇ ਸਕੂਲੀ ਬੱਚਿਆਂ ਦਾ ਇਸ ਤਰ੍ਹਾਂ ਆਪਣੇ ਖਾਣ ਦਾ ਪ੍ਰਬੰਧ ਕਰਨ  ਦਾ ਰਿਵਾਜ ਸੀ। ਜਿਥੋਂ ਤਕ ਜੋਸੇ ਦਾ ਸੰਬੰਧ ਸੀ ਭਾਵੇਂ ਉਸ ਨੇ ਤਾਂ ਕਾਪੋਜ਼ੇ ਦੇ ਘਰ ਰਹਿਣਾ  ਸੀ ਫਿਰ ਵੀ ਜੂਲੀਓ ਨਹੀਂ ਸੀ ਚਾਹੁੰਦਾ ਕਿ ਕੋਈ ਆਖੇ ਕਿ ਪਹਿਲੇ ਹਫ਼ਤੇ ਦਾ ਭੋਜਨ ਲਿਆਉਣ  ਵਰਗੀ ਮਾਮੂਲੀ ਗੱਲ ਵੀ ਉਹ ਭੁੱਲ ਗਿਆ ਸੀ।

ਹੁਣ ਮੁੰਡਾ ਪਿਤਾ ਦੀਆਂ ਅੱਖਾਂ ਤੋਂ ਓਹਲੇ ਹੋ ਚੁੱਕਿਆ ਸੀ। ਉੱਚੇ ਰੁੱਖਾਂ ਦੇ ਇਕ ਝੁੰਡ ਨੇ  ਉਸ ਨੂੰ ਲੁਕਾ ਲਿਆ ਸੀ। ਉਨ੍ਹਾਂ ਦੇ ਹਰੇ ਹਰੇ ਪੱਤੇ ਸਰਘੀ ਵੇਲੇ ਦੀ ਧੁੱਪ ਵਿਚ ਲਿਸ਼ਕ ਰਹੇ  ਸਨ। ਪਿਤਾ ਦਾ ਖ਼ਿਆਲ ਆਉਂਦੇ ਹੀ ਅਚਾਨਕ ਜੋਸੇ ਦੀ ਕੁੜਤੇ ਦੀ ਜੇਬ ਅੰਦਰ ਸਾਂਭੇ ਹੋਏ  ਪੱਤਰ ਬਾਰੇ ਉਤਸੁਕਤਾ ਜਾਗ ਪਈ। ਸੜਕ ਦੇ ਕਿਨਾਰੇ ਇਕ ਛਾਂਦਾਰ ਰੁੱਖ ਥੱਲੇ ਉਸ ਨੇ ਮੱਝ  ਨੂੰ ਰੋਕਿਆ। ਨੇੜੇ ਹੀ ਇਕ ਝਾੜੀ ਵਿਚ ਪੰਛੀ ਗਾ ਰਿਹਾ ਸੀ ਅਤੇ ਖ਼ਤ ਪੜ੍ਹਦੇ ਪੜ੍ਹਦੇ ਉਹ  ਇਹ ਗੀਤ ਵੀ ਸੁਣ ਰਿਹਾ ਸੀ।

ਇਕ ਸ਼ਬਦ ਤੋਂ ਦੂਜੇ ਸ਼ਬਦ ਤਕ ਉਸਦੀ ਨਜ਼ਰ ਛਾਲਾਂ ਮਾਰਦੀ ਗਈ ਤਾਂ ਉਸ ਨੂੰ ਆਪਣੇ  ਪਿਤਾ ਦੀ ਬੋਲੀ ਜੋ ਲਿਖਤ ਰੂਪ ਵਿਚ ਸਾਮ੍ਹਣੇ ਸੀ, ਚੰਗੀ ਤਰ੍ਹਾਂ ਸਮਝ ਨਾ ਆਈ। ਪਰ ਜਦੋਂ  ਹਰ ਵਾਕ ਦਾ ਅਰਥ ਉਸ ਨੂੰ ਸਪਸ਼ਟ ਰੂਪ ਵਿਚ ਸਮਝ ਆ ਗਿਆ ਤਾਂ ਉਸ ਨੂੰ ਇਕ ਅਦਭੁਤ  ਖੇੜੇ ਦਾ ਅਨੁਭਵ ਹੋਇਆ। ਉਸ ਨੂੰ ਜਾਪਿਆ ਜਿਵੇਂ ਉਹ ਸੰਸਾਰ ਦਾ ਸਭ ਤੋਂ ਖ਼ੁਸ਼ ਮੁੰਡਾ ਹੋਵੇ ਅਤੇ ਉਹ ਪੰਛੀ ਖ਼ਾਸ ਤੌਰ ਤੇ ਉਸਦੇ ਲਈ ਗਾ ਰਿਹਾ ਹੋਵੇ। ਉਸ ਨੇ ਦੂਰ ਵਗਦੀ ਨਦੀ ਦੀ  ਕਲਕਲ ਵੀ ਸੁਣੀ। ਉਥੇ ਉਸ ਨੇ ਆਪਣੇ ਪਿਤਾ ਤੋਂ ਵਿਦਾ ਲਈ ਸੀ। ਉਸ ਨੂੰ ਲੱਗਿਆ ਕਿ  ਸੰਸਾਰ ਪੰਛੀ ਦੇ ਗੀਤ ਅਤੇ ਨਦੀ ਦੇ ਸੰਗੀਤ ਨਾਲ ਭਰਪੂਰ ਸੀ।

**ਚਿੱਤਰਕਾਰ — ਐਡਗਰ ਸੋਲਰ**

## ਸਿੰਘਾਪੁਰ

# ਯਾਦਗਾਰੀ ਬਿੱਲੀ

### ਵਾਇਲੇਟ ਵਿਲਕਿਨਜ਼

(ਸੰਪਾਦਕ ਦਾ ਨੋਟ : ਇਸ ਕਹਾਣੀ ਦੇ ਕੁਝ ਪ੍ਰਸੰਗਾਂ ਨੂੰ ਛੱਡ ਕੇ, ਥੋੜ੍ਹਾ ਸੰਖੇਪ ਕੀਤਾ ਗਿਆ ਹੈ।)

'ਮਿਆਉਂ ਮਿਆਉਂ' ਜਦੋਂ ਯੂਸਫ਼ ਗਲੀ ਵਿਚੋਂ ਲੰਘ ਰਿਹਾ ਸੀ ਤਾਂ ਉਸ ਨੂੰ ਨਾਲੇ ਵਿਚੋਂ ਮਧਮ ਜਿਹੀ ਆਵਾਜ਼ ਸੁਣਾਈ ਦਿੱਤੀ। ਉਹ ਰੁਕ ਕੇ ਉਸ ਆਵਾਜ਼ ਨੂੰ ਸੁਨਣ ਲੱਗਾ। ਮੁੜ ਆਵਾਜ਼ ਆਈ 'ਮਿਆਉਂ ਮਿਆਉਂ'।

ਯੂਸਫ਼ ਨੇ ਨਾਲ ਵਿਚ ਝਾਕ ਕੇ ਦੇਖਿਆ ਤਾਂ ਇਕ ਮਰੀਅਲ, ਅਤੇ ਚਿੱਕੜ ਨਾਲ ਲਿਬੜੇ ਬਲੂੰਗੜੇ ਨੇ ਉਸ ਵਲ ਤੱਕਿਆ। ਯੂਸਫ਼ ਨਾਲੇ ਵਿਚ ਵੜਿਆ ਅਤੇ ਬਲੂੰਗੜੇ ਨੂੰ ਉਠਾਇਆ। ਨਾਲੇ ਦਾ ਅੱਧਾ ਹਿੱਸਾ ਲਕੜੀ ਦੇ ਤਖਤਿਆਂ ਨਾਲ ਢੱਕਿਆ ਸੀ। ਬਿੱਲੀ ਦਾ ਬੱਚਾ ਤਖਤੇ ਉਤੇ ਦੁੱਖੀ ਅਤੇ ਨਿਰਾਸ਼ ਜਿਹਾ ਖਲੋਤਾ ਰਿਹਾ। "ਹਾਏ ਵਿਚਾਰਾ ਬਲੂੰਗੜਾ। ਉਸ ਨੇ ਕਿਹਾ, "ਆ ਮੈਂ ਤੈਨੂੰ ਆਪਣੇ ਨਾਲ ਘਰ ਲੈ ਚੱਲਾਂ।"

ਯੂਸਫ਼ ਦੀ ਮਾਂ ਬਲੂੰਗੜੇ ਨੂੰ ਘਰ ਲਿਆਉਣ ਤੇ ਖੁਸ਼ ਨਹੀਂ ਸੀ। ਉਸ ਨੇ



ਕਿਹਾ, "ਤੈਨੂੰ ਪਤਾ ਹੈ ਯੂਸਫ਼ ਅਸੀਂ ਨਵੇਂ ਫਲੈਟ ਲਈ ਅਰਜ਼ੀ ਦੇ ਰੱਖੀ ਹੈ। ਉਥੋਂ ਦੇ ਕਾਨੂੰਨ ਕਾਇਦੇ ਪਾਲਤੂ ਪਸ਼ੂ ਰੱਖਣ ਦੀ ਮਨਾਹੀ ਕਰਦੇ ਹਨ। ਅਸੀਂ ਇਸ ਬਲੂੰਗੜੇ ਨੂੰ ਆਪਣੇ ਨਾਲ ਉਥੇ ਨਹੀਂ ਲਿਜਾ ਸਕਦੇ। ਪਹਿਲਾਂ ਹੀ ਸਾਡੇ ਕੋਲ ਤਿੰਨ ਬਿੱਲੀਆਂ ਹਨ ਅਤੇ ਐਥੋਂ ਜਾਣ ਵੇਲੇ ਉਨ੍ਹਾਂ ਦੀ ਹੀ ਚਿੰਤਾ ਕਰਨੀ ਪਏਗੀ। ਇਨ੍ਹਾਂ ਚਾਰਾਂ ਨੂੰ ਆਪਣੇ ਘਰਾਂ ਵਿਚ ਰਖਣ ਵਾਲੇ ਲੋਕ ਸਾਨੂੰ ਲੱਭਣੇ ਪੈਣਗੇ। ਮੈਂ ਤੈਨੂੰ ਦੱਸ ਦੇਵਾਂ, "ਇਹ ਕੋਈ ਸੌਖਾ ਕੰਮ ਨਹੀਂ ਹੈ।"

ਪਰ ਯੂਸਫ਼ ਨੇ ਬਲੂੰਗੜੇ ਨੂੰ ਘਰ ਵਿਚ ਰੱਖਣ ਲਈ ਇੰਨੇ ਤਰਲੇ ਪਾਏ ਕਿ ਆਖ਼ਰ ਮਾਂ ਨੂੰ ਹਾਰ ਮੰਨਣੀ ਪਈ। ਪਰ ਉਸ ਨੇ ਚਿਤਾਵਨੀ ਦਿੱਤੀ, "ਇਹ ਸਦਾ ਨਹੀਂ ਚਲੇਗਾ। ਸਮਝ ਲਿਆ ਨਾ।"

ਯੂਸਫ਼ ਨੇ ਕਿਹਾ, "ਜਦੋਂ ਉਹ ਸਮਾਂ ਆਏਗਾ ਤਾਂ ਮੈਂ ਇਸ ਭਟਕੇ ਹੋਏ ਬਲੂੰਗੜੇ ਲਈ ਕੋਈ ਘਰ ਲੱਭ ਲਵਾਂਗਾ।" ਉਸ ਨੇ ਬਲੂੰਗੜੇ ਨੂੰ ਖਾਣ ਪੀਣ ਨੂੰ ਦਿਤਾ ਅਤੇ ਉਸ ਨੂੰ ਸਾਫ਼ ਕੀਤਾ। ਸਭ ਲੋਕ ਹੈਰਾਨ ਹੋਏ ਜਦੋਂ ਉਨ੍ਹਾਂ ਨੂੰ ਪਤਾ ਲਗਿਆ ਕਿ ਉਹ ਬਲੂੰਗੜਾ ਬਰਫ਼ ਵਰਗਾ ਚਿੱਟਾ ਸੀ। ਉਸ ਦੀਆ ਅੱਖਾਂ ਨੀਲੀਆਂ ਤੇ ਸੁੰਦਰ ਸਨ।

ਮਹੀਨੇ ਬੀਤਦੇ ਗਏ ਅਤੇ ਯੂਸਫ਼ ਮਾਣੋ (ਬਲੂੰਗੜੇ) ਨੂੰ ਵੱਧ ਤੋਂ ਵੱਧ ਪਿਆਰ ਕਰਨ ਲੱਗਾ। ਉਸ ਨੇ ਕਿਸੇ ਹੋਰ ਫਲੈਟ ਵਿਚ ਜਾ ਵੱਸਣ ਦਾ ਖ਼ਿਆਲ ਦਿਲੋਂ ਕੱਢ ਦਿਤਾ। ਸ਼ਾਇਦ ਉਨ੍ਹਾਂ ਨੂੰ ਕਦੇ ਨਵਾਂ ਫਲੈਟ ਲੱਭੇ ਹੀ ਨਾ ਅਤੇ ਉਹ ਉਸ ਪਾਲਤੂ ਮਾਣੋ ਨੂੰ ਆਪਣੇ ਕੋਲ ਹੀ ਰਖ ਸਕੇ।

ਮਾਣੋ ਬੜੀ ਸੁੰਦਰ ਨਿਕਲੀ। ਲੰਮੇ ਰੇਸ਼ਮੀ ਵਾਲ, ਸੋਹਣੀ ਲੰਮੀ ਗੁੱਛੇਦਾਰ ਪੂਛ। ਇਹ ਬਿੱਲੀ ਉਨ੍ਹਾਂ ਦੀਆਂ ਦੂਜੀਆਂ ਤਿੰਨਾਂ ਬਿੱਲੀਆਂ ਵਰਗੀ ਬਿਲਕੁਲ ਨਹੀਂ ਸੀ। ਉਹ ਥੋੜ੍ਹੇ ਵਾਲਾਂ ਵਾਲੀਆਂ ਸਨ ਅਤੇ ਉਨ੍ਹਾਂ ਦੀਆਂ ਪੂਛਾਂ ਉਤੇ ਵਾਲ ਸਨ। ਯੂਸਫ਼ ਨੂੰ ਇਸ ਬਿੱਲੀ ਨਾਲ ਜਿੰਨਾ ਪਿਆਰ ਸੀ ਓਨਾ ਉਸ ਨੇ ਕਦੇ ਕਿਸੇ ਬਿੱਲੀ ਨਾਲ ਨਹੀਂ ਸੀ ਕੀਤਾ।

ਜਦੋਂ ਪਰਿਵਾਰ ਨੂੰ ਪਤਾ ਲੱਗਿਆ ਕਿ ਬਿੱਲੀ ਮਾਂ ਬਨਣ ਵਾਲੀ ਹੈ ਤਾਂ ਘਰ ਵਿਚ ਖ਼ੁਸ਼ੀ ਦੀ ਲਹਿਰ ਦੌੜ ਗਈ। ਉਹ ਸਾਰੇ ਉਸ ਦੀਆਂ ਗੱਲਾਂ ਕਰਦੇ ਸਨ ਅਤੇ ਆਉਣ ਵਾਲੇ ਬਲੂੰਗੜਿਆਂ ਬਾਰੇ ਗੱਲਾ ਕਰਦੇ ਰਹਿੰਦੇ ਸਨ।

ਇਕ ਦਿਨ ਘਰ ਪਰਤਣ ਤੇ ਜਦੋਂ ਯੂਸਫ਼ ਨੂੰ ਪਤਾ ਲੱਗਿਆ ਕਿ ਉਨ੍ਹਾਂ ਨੂੰ ਨਵਾਂ ਫਲੈਟ ਮਿਲਣ ਵਾਲਾ ਹੈ ਤਾਂ ਉਸ ਨੂੰ ਝਟਕਾ ਜਿਹਾ ਲਗਿਆ। ਹੁਣ ਬਿੱਲੀ ਦਾ ਕੀ ਬਣੇਗਾ। ਇਸ ਦੇ ਬਲੂੰਗੜਿਆਂ ਦਾ ਕੀ ਬਣੇਗਾ?

ਉਸਦੇ ਮਾਂ ਬਾਪ ਨੂੰ ਸਖ਼ਤੀ ਨਾਲ ਕਹਿਣਾ ਪਿਆ ਕਿ ਹੁਣ ਬਿੱਲੀ ਨੂੰ ਤਿਆਗਣਾ ਪਵੇਗਾ। ਉਹ ਉਸ ਨੂੰ ਐਸ.ਪੀ.ਸੀ.ਏ (ਜਾਨਵਰਾਂ ਦੀ ਸੁਰੱਖਿਆ ਕਰਨ ਵਾਲੀ ਸੰਸਥਾ) ਲੈ ਜਾਣਗੇ, ਜਿਥੇ ਉਸਦੀ ਦੇਖ ਭਾਲ ਹੋਵੇਗੀ ਅਤੇ ਉਸਦੇ ਅਤੇ ਉਸਦੇ ਬਲੂੰਗੜਿਆਂ ਲਈ ਘਰ ਵੀ ਉਹ ਲੱਭਣਗੇ।

ਯੂਸਫ਼ ਇਹ ਸਭ ਸੁਣਦਾ ਰਿਹਾ ਪਰ ਅਗੋਂ ਇਕ ਸ਼ਬਦ ਵੀ ਨਾ ਬੋਲਿਆ। ਉਸਦਾ ਜੀ ਕਰਦਾ ਸੀ ਕਿ ਰੋ ਪਵੇ। ਉਹ ਚੀਖ਼ ਚੀਖ਼ ਕੇ ਕਹਿਣਾ ਚਾਹੁੰਦਾ ਸੀ ਕਿ ਉਹ ਬਿੱਲੀ ਨੂੰ ਉਸ ਤੋਂ ਜੁਦਾ ਨਹੀਂ ਕਰ ਸਕਦੇ।

ਉਸ ਰਾਤ ਉਹ ਬਿਸਤਰ ਵਿਚ ਪਲਸੇਟੇ ਮਾਰਦਾ ਰਿਹਾ। ਆਖ਼ਰਕਾਰ ਜਦੋਂ ਉਸ ਨੂੰ ਨੀਂਦ ਆਈ ਤਾਂ ਉਸ ਨੇ ਸੁਪਨੇ ਵਿਚ ਦੇਖਿਆ ਕਿ ਬਿੱਲੀ ਇਕ ਪਿੰਜਰੇ ਵਿਚ ਕੈਦ ਹੈ ਅਤੇ ਆਜ਼ਾਦ ਹੋਣ ਲਈ ਤਰਲੇ ਪਾ ਰਹੀ ਹੈ। ਉਹ ਇੰਨੇ ਦੁਖ ਭਰੇ ਲਹਿਜੇ ਵਿਚ ਰੋ ਰਹੀ ਸੀ ਕਿ ਉਸਨੇ ਆਪਣਾ ਹੱਥ ਉਸ ਨੂੰ ਪਲੋਸਣ ਲਈ ਅੱਗੇ ਵਧਾਇਆ। ਉਸ ਨੂੰ ਕੋਈ ਨਰਮ ਜਿਹੀ ਚੀਜ਼ ਮਹਿਸੂਸ ਹੋਈ। ਉਹ ਉਠ ਬੈਠਾ। ਬਿੱਲੀ ਉਸਦੇ ਬਿਸਤਰ ਵਿਚ ਪਈ ਸੀ ਅਤੇ ਹੌਲੀ ਹੌਲੀ ਬਿੱਲੀ ਮਿਆਉਂ ਮਿਆਉਂ ਕਰ ਰਹੀ ਸੀ। ਯੂਸਫ਼ ਨੂੰ ਲੱਗਿਆ ਜਿਵੇਂ ਉਸ ਨੂੰ ਪਤਾ ਹੋਵੇ ਕਿ ਉਸ ਨੂੰ ਇਥੋਂ ਕੱਢਿਆ ਜਾ ਰਿਹਾ ਹੈ ਪਰ ਉਹ ਉਸ ਦੇ ਕੋਲ ਹੀ ਰਹਿਣਾ ਚਾਹੁੰਦੀ ਹੈ।

ਉਸ ਤੋਂ ਪਹਿਲਾਂ ਬਿੱਲੀ ਕਦੇ ਉਸਦੇ ਬਿਸਤਰ ਵਿਚ ਨਹੀਂ ਸੀ ਵੜੀ। ਜਦੋਂ ਉਹ ਇਧਰ ਉਧਰ ਘੁੰਮਦੀ ਨਹੀਂ ਸੀ ਤਾਂ ਘਰ ਦੇ ਅੰਦਰ ਫੂਸ ਦੀ ਟੋਕਰੀ ਵਿਚ ਬੈਠੀ ਰਹਿੰਦੀ ਸੀ। ਉਹ ਡਰਦਾ ਸੀ ਜੇ ਉਸਦੀ ਮਾਂ ਨੂੰ ਪਤਾ ਲੱਗ ਗਿਆ ਤਾਂ ਉਹ ਨਾਰਾਜ਼ ਹੋਵੇਗੀ ਕਿਉਂਜੋ ਉਹ ਬਿੱਲੀਆਂ ਨੂੰ ਬਿਸਤਰੇ ਵਿਚ ਸੁਆਉਣਾ ਪਸੰਦ ਨਹੀਂ ਸੀ ਕਰਦੀ।

ਦੂਜੇ ਕਮਰਿਆਂ ਵਿਚੋਂ ਘੁਰਾੜਿਆਂ ਦੀ ਆਵਾਜ਼ ਆ ਰਹੀ ਸੀ। ਯੂਸਫ਼ ਚੁੱਪ-ਚੁਪੀਤੇ ਬਿਸਤਰ ਵਿਚੋਂ ਨਿਕਲਿਆ, ਬਿੱਲੀ ਨੂੰ ਚੁੱਕਿਆ ਅਤੇ ਪੱਬਾਂ-ਭਾਰ ਸਾਮ੍ਹਣੇ ਵਾਲੇ ਬੂਹੇ ਵਲ ਗਿਆ। ਉਸ ਨੂੰ ਬਾਹਰ ਧੱਕਦਿਆਂ ਉਸ ਦੇ ਕੰਨ ਵਿਚ ਕਿਹਾ : "ਮਾਣੋ ਹੁਣ ਸਾਊ ਬਣ ਕੇ ਆਪਣੇ ਵਿਛਾਉਣੇ ਵਿਚ ਚਲੀ ਜਾਹ।"

ਬਿੱਲੀ ਨੇ ਉਸ ਵਲ ਤੱਕਿਆ, ਰਤਾ ਝਿਜਕੀ ਅਤੇ ਫੇਰ ਆਪਣੇ ਵਿਛਾਉਣੇ ਵਲ ਚਲੀ ਗਈ। ਮੁੜਦੇ ਸਮੇਂ ਯੂਸਫ਼ ਨੇ ਕਲਾਕ ਵਲ ਤੱਕਿਆ। ਪੰਜ ਵੱਜ ਕੇ ਕੁਝ ਮਿੰਟ ਹੋਏ ਸਨ। ਉਸਦੀ ਮਾਂ ਨਾਸ਼ਤਾ ਬਨਾਉਣ ਲਈ ਉਠ ਚੁੱਕੀ ਹੋਵੇਗੀ। ਉਸਦੇ ਵੀ ਉਠਣ ਦਾ ਸਮਾਂ ਹੋ ਚਲਿਆ ਸੀ ਕਿਉਂਜੋ ਉਸਨੇ ਛੇਤੀ ਸਕੂਲ ਜਾਣਾ ਸੀ। ਸੱਤ ਵਜੇ ਸਕੂਲ ਦੀ ਬੱਸ ਉਸਦੀ ਭੈਣ ਅਤੇ ਉਸ ਨੂੰ ਲੈਣ ਆਉਂਦੀ ਸੀ।

ਉਹ ਆਪਣੇ ਬਿਸਤਰ ਵਿਚ ਲੇਟਿਆ ਹੋਇਆ ਆਪਣੀ ਪਾਲਤੂ ਮਾਣੋ ਬਾਰੇ ਸੋਚ ਰਿਹਾ ਸੀ ਅਤੇ ਪਰੇਸ਼ਾਨ ਸੀ ਕਿ ਉਸਦੇ ਲਈ ਕੀ ਕਰੇ। ਸ਼ਾਇਦ ਉਸ ਦੇ ਸਕੂਲ ਵਿਚ ਉਸ ਦੀ ਸ਼੍ਰੇਣੀ ਦਾ ਕੋਈ ਬੱਚਾ ਉਸ ਨੂੰ ਅਪਨਾ ਲਵੇ। ਜਿੰਨੇ ਵੀ ਮੁੰਡਿਆਂ ਨੇ ਬਿੱਲੀ ਨੂੰ ਦੇਖਿਆ ਸੀ ਉਸ ਨੂੰ ਲੈਣਾ ਚਾਹੁੰਦੇ ਸਨ। ਪਰ ਹੁਣ ਜਦੋਂ ਉਹ ਬਲੂੰਗੜਿਆਂ ਨੂੰ ਜਨਮ ਦੇਣ ਵਾਲੀ ਹੈ ਕੀ ਉਹ ਉਸਨੂੰ ਲੈਣਾ ਚਾਹੁੰਣਗੇ? ਕੋਈ ਗੱਲ ਨਹੀਂ। ਉਹ ਉਨ੍ਹਾਂ ਨੂੰ ਪੁੱਛ ਲਵੇਗਾ। ਜੇ ਉਹ ਨਾ ਮੰਨੇ

ਤਾਂ ਫੇਰ ਉਸਨੂੰ ਕੋਈ ਹੋਰ ਉਪਰਾਲਾ ਕਰਨਾ ਪਵੇਗਾ। ਪਰ ਉਹ ਇਤਨਾ ਜਰੂਰ ਚਾਹੁੰਦਾ ਸੀ ਕਿ ਬਿੱਲੀ ਕਿਸੇ ਅਜਿਹੀ ਥਾਂ ਨਾ ਜਾਵੇ ਜਿਥੇ ਉਹ ਉਸ ਨੂੰ ਫੇਰ ਦੇਖ ਹੀ ਨਾ ਸਕੇ।

ਉਸ ਦੀਆਂ ਪਲਕਾਂ ਬੋਝਲ ਹੋ ਗਈਆਂ। ਜਦੋਂ ਉਸ ਦੀ ਅੱਖ ਲੱਗਣ ਵਾਲੀ ਸੀ ਤਾਂ ਉਸ ਨੂੰ ਦਾਦੀ ਦਾ ਪੁਰਾਣਾ ਘਰ ਯਾਦ ਆਇਆ। ਦੋ ਸਾਲ ਤੋਂ ਉਹ ਖ਼ਾਲੀ ਪਿਆ ਸੀ। ਜੇ ਕਿਸੇ ਹੋਰ ਨੇ ਬਿੱਲੀ ਨੂੰ ਨਾ ਖੜਿਆ ਤਾਂ ਉਹੀਓ ਥਾਂ ਹੈ ਜਿਥੇ ਉਸ ਨੂੰ ਰੱਖਿਆ ਜਾ ਸਕਦਾ ਹੈ। ਕਦੇ ਕੋਈ ਉਥੇ ਜਾਣ ਦੀ ਸੋਚ ਹੀ ਨਹੀਂ ਸਕਦਾ।

ਸਾਰੇ ਪਰਿਵਾਰ ਨੂੰ ਅਲਾਰਮ ਨੇ ਜਗਾ ਦਿਤਾ ਪਰ ਯੂਸਫ਼ ਸੁੱਤਾ ਰਿਹਾ। ਉਸ ਦੀ ਭੈਣ ਟੀਨਾ ਨੇ ਉਸਨੂੰ ਝੰਜੋੜ ਕੇ ਜਗਾਇਆ। ਉਹ ਹਾਲੇ ਵੀ ਨਿੰਦਰਾਇਆ ਹੋਇਆ ਸੀ। ਟੀਨਾ ਨੇ ਕਿਹਾ, "ਛੇਤੀ ਕਰ। ਸਾਢੇ ਛੇ ਵਜਣ ਵਾਲੇ ਹਨ। ਤੂੰ ਸਾਨੂੰ ਬੱਸ ਲਈ ਲੇਟ ਕਰ ਦੇਣਾ ਹੈ। ਟੀਨਾ ਸ਼ਿਕਾਇਤ ਕਰਦੀ ਰਹੀ ਕਿ ਬੱਸ ਲਈ ਦੇਰ ਹੋ ਜਾਣੀ ਹੈ। ਆਖ਼ਰ ਬੱਸ ਆਉਣ ਤੋਂ ਦੋ ਮਿੰਟ ਪਹਿਲਾਂ ਯੂਸਫ਼ ਤਿਆਰ ਹੋ ਗਿਆ।

ਸਕੂਲ ਦਾ ਰਸਤਾ ਲੰਮਾ ਅਤੇ ਭੀੜ ਵਾਲਾ ਸੀ। ਯੂਸਫ਼ ਪਿਛਲੀ ਸੀਟ ਉਤੇ ਚੁੱਪਚਾਪ ਆਲੇ ਦੁਆਲੇ ਦੇ ਸ਼ੋਰ ਤੋਂ ਅਣਜਾਣ, ਬੈਠਾ ਸੀ। ਉਹ ਸੋਚ ਰਿਹਾ ਸੀ ਕਿ ਉਸ ਨੂੰ ਛੇਤੀ ਨਾਲ ਕੰਮ ਕਰਨਾ ਪਵੇਗਾ। ਸਕੂਲ ਦਾ ਉਹ ਆਖ਼ਰੀ ਹਫਤਾ ਸੀ ਅਤੇ ਛੁੱਟੀਆ ਹੋਣ ਤੋਂ ਪਹਿਲਾਂ ਪਹਿਲਾਂ ਉਸ ਨੇ ਪਤਾ ਲਗਾਉਣਾ ਸੀ ਕਿ ਕੋਈ ਮੁੰਡਾ ਬਿੱਲੀ ਨੂੰ ਅਪਨਾਉਣ ਨੂੰ ਤਿਆਰ ਹੈ ਜਾਂ ਨਹੀਂ।

ਫੇਰ ਸਕੂਲ ਬੰਦ ਹੋਣ ਦਾ ਆਖ਼ਰੀ ਦਿਨ ਆ ਗਿਆ। ਕੋਈ ਵੀ ਬਿੱਲੀ ਨੂੰ ਲੈਣ ਨੂੰ ਤਿਆਰ ਨਹੀਂ ਸੀ। ਥੋੜ੍ਹੇ ਚਿਰ ਲਈ ਵੀ ਨਹੀਂ। ਯੂਸਫ਼ ਆਪਣੇ ਜਮਾਤੀਆਂ ਨੂੰ ਦੋਸ਼ ਤਾ ਨਹੀਂ ਸੀ ਦੇ ਸਕਦਾ ਕਿਉਂਜੋ ਉਨ੍ਹਾਂ ਦੀ ਵੀ ਉਹੀ ਸਮੱਸਿਆ ਸੀ। ਉਨ੍ਹਾਂ ਵਿਚੋਂ ਵਧੇਰੇ ਨਵੇਂ ਫਲੈਟਾਂ ਵਿਚ ਜਾ ਰਹੇ ਸਨ ਅਤੇ ਆਪਣੇ ਪਾਲਤੂ ਪਸ਼ੂਆਂ ਲਈ ਘਰ ਠਿਕਾਣੇ ਲਭ ਰਹੇ ਸਨ। ਦੂਜਿਆਂ ਨੂੰ ਚਿਤਾਵਨੀ ਮਿਲ ਚੁੱਕੀ ਸੀ ਕਿ ਪਾਲਤੂ ਜਾਨਵਰਾਂ ਨੂੰ ਘਰ ਨਾ ਲਿਆਉਣ ਕਿਉਂਜੋ ਛੇਤੀ ਹੀ ਉਨ੍ਹਾਂ ਨੂੰ ਘਰ ਛੱਡਣੇ ਪੈਣਗੇ। ਸਕੂਲ ਵਿਚ ਪਾਲਤੂ ਜਾਨਵਰਾਂ ਦੀਆਂ ਹੀ ਗੱਲਾਂ ਹੁੰਦੀਆਂ ਰਹਿੰਦੀਆਂ ਸਨ ਕਿ ਜਦੋਂ ਨਵੀਂ ਬਸਤੀ ਜਾਣ ਦਾ ਸਮਾਂ ਆਏਗਾ ਤਾ ਇਨ੍ਹਾਂ ਦਾ ਕੀ ਪ੍ਰਬੰਧ ਕੀਤਾ ਜਾਵੇਗਾ।

ਸੋ ਉਸ ਨੇ ਇਹੋ ਫ਼ੈਸਲਾ ਕੀਤਾ ਕਿ ਦਾਦੀ ਦੇ ਪੁਰਾਣੇ ਘਰ ਵਿਚ ਹੀ ਬਿੱਲੀ ਨੂੰ ਰੱਖਿਆ ਜਾਵੇਗਾ ਅਤੇ ਯੂਸਫ਼ ਨੇ ਆਪਣੀ ਵਿਉਂਤ ਨੂੰ ਸਿਰੇ ਚੜ੍ਹਾਇਆ। ਉਹ ਕਈ ਵਾਰੀ ਖ਼ਾਲੀ ਘਰ ਵਲ ਗਿਆ। ਇਹ ਇਕ ਲੱਕੜ ਦਾ ਨਿੱਕਾ ਜਿਹਾ ਮਕਾਨ ਸੀ ਜਿਹੜਾ ਥਾਂ ਥਾਂ ਤੋਂ ਟੁੱਟ ਭੱਜ ਗਿਆ ਸੀ। ਇਸ ਦੀਆਂ ਦੀਵਾਰਾਂ ਦੇ ਫੱਟੇ ਗ਼ਾਇਬ ਸਨ। ਘਰ ਦੇ ਨਾਲ ਜੁੜਿਆ ਹੋਇਆ ਇਕ ਗੰਦੇ ਫਰਸ਼ ਵਾਲਾ

ਗੁਦਾਮ ਸੀ ਜਿਸ ਦੇ ਅੰਦਰ ਦਾਦੀ ਬਾਲਣ ਭਰ ਕੇ ਰਖਦੀ ਸੀ। ਇਸਦਾ ਇਕੋ ਬੂਹਾ ਸੀ ਜਿਹੜਾ ਬਾਗ਼ ਵਲ ਖੁਲ੍ਹਦਾ ਸੀ ਅਤੇ ਰੋਸ਼ਨੀ ਅੰਦਰ ਆਉਣ ਲਈ ਇਕ ਨਿੱਕੀ ਜਿਹੀ ਬਾਰੀ ਸੀ।

ਯੂਸਫ਼ ਨੇ ਸੋਚਿਆ ਕਿ ਗੁਦਾਮ ਬਿੱਲੀ ਦੇ ਰਹਿਣ ਲਈ ਠੀਕ ਰਹੇਗਾ। ਉਸਨੇ ਇਸ ਨੂੰ ਸਾਫ਼ ਕੀਤਾ ਅਤੇ ਫੇਰ ਫੋਲਾਫਾਲੀ ਕਰਦਾ ਰਿਹਾ ਤਾ ਜੋ ਬਿੱਲੀ ਨੂੰ ਆਰਾਮ ਨਾਲ ਰਹਿਣ ਲਈ ਚੀਜ਼ਾਂ ਲੱਭ ਸਕੇ। ਉਥੇ ਉਸ ਨੂੰ ਇਕ ਬਕਸਾ ਲੱਭਿਆ ਜਿਸ ਦੇ ਅੰਦਰ ਉਹ ਉਸਦੇ ਲਈ ਖਾਣਾ ਰੱਖੇਗਾ। ਉਸਨੇ ਇਕ ਖੂੰਜੇ ਵਿਚ ਲੀਰਾਂ ਤੇ ਫੂਸ ਨਾਲ ਉਸ ਦੇ ਲਈ ਬਿਸਤਰਾ ਬਣਾ ਦਿਤਾ।

ਪਹਿਲਾਂ ਪਹਿਲ ਜਦੋਂ ਉਸਨੇ ਤਿਆਰੀਆਂ ਸ਼ੁਰੂ ਕੀਤੀਆਂ ਤਾਂ ਯੂਸਫ਼ ਨੇ ਆਪਣੇ ਆਪ ਨੂੰ ਦੋਸ਼ੀ ਜਿਹਾ ਮਹਿਸੂਸ ਕੀਤਾ ਕਿਉਂਕਿ ਪਰਿਵਾਰ ਉਸ ਦੀ ਗੈਰਹਾਜ਼ਰੀ ਨੂੰ ਨੋਟ ਕਰ ਰਿਹਾ ਸੀ।

"ਤੂੰ ਕਿਥੇ ਜਾਇਆ ਕਰਦਾ ਹੈ ਯੂਸਫ਼?" ਇਕ ਦਿਨ ਉਸ ਦੀ ਭੈਣ ਨੇ ਪੁੱਛਿਆ ਅਤੇ ਉਸ ਦੀ ਮਾਂ ਜੋ ਲਾਗੇ ਹੀ ਸੀ ਬੋਲੀ, "ਹਾਂ, ਦੱਸ ਤਾਂ ਸਹੀ ਕਿਥੇ ਜਾਨਾ ਹੈ ਤੂੰ? ਜਦੋਂ ਵੀ ਕੁਝ ਕਰਵਾਉਣ ਲਈ ਮੈਨੂੰ ਤੇਰੀ ਲੋੜ ਪੈਂਦੀ ਹੈ ਤੂੰ ਘਰ ਵਿਚ ਕਿਤੇ ਨਹੀਂ ਦਿਸਦਾ।"

ਇਸ ਤੋਂ ਮਗਰੋਂ ਯੂਸਫ਼ ਵਧੇਰੇ ਸਾਵਧਾਨ ਹੋ ਗਿਆ। ਬਿੱਲੀ ਲਈ ਘਰ ਬਣਾਉਣਾ ਇਕ ਸ਼ੁਗਲ ਬਣ ਗਿਆ ਸੀ ਅਤੇ ਉਹ ਘਰੋਂ ਖਿਸਕਣ ਤੋਂ ਪਹਿਲਾਂ ਦੇਖ ਲੈਂਦਾ ਸੀ ਕਿ ਘਰ ਦਾ ਕੋਈ ਕੰਮ ਕਰਨ ਵਾਲਾ ਤਾਂ ਨਹੀਂ ਰਹਿ ਗਿਆ।

ਹੁਣ ਤਕ ਹਰ ਵਾਰ ਕੁਝ ਕੁ ਚਮਚੇ ਕੱਢ ਕੇ ਉਸ ਨੇ ਸੁੱਕੇ ਦੁੱਧ ਦਾ ਅੱਧਾ ਕੁ ਡੱਬਾ ਇਕੱਠਾ ਕਰ ਲਿਆ ਸੀ। ਉਹ ਉਸ ਨੂੰ ਚੋਰੀ ਨਹੀਂ ਸੀ ਸਮਝਦਾ। ਉਸ ਨੇ ਆਪਣੇ ਜੇਬ ਖ਼ਰਚ ਦੇ ਪੈਸੇ ਨੂੰ ਵੀ ਇਸੇ ਕੰਮ ਵਿਚ ਲਾਉਣ ਦਾ ਨਿਰਣਾ ਕੀਤਾ। ਜੇਕਰ ਉਹ ਮਿੱਠੀਆਂ ਗੋਲੀਆਂ ਬਿਨਾਂ, ਜਿਨ੍ਹਾਂ ਦਾ ਉਹ ਰਸੀਆ ਸੀ, ਸਾਰ ਲਵੇ ਤਾਂ ਹਰ ਹਫ਼ਤੇ ਸਾਰਡੀਨ ਮੱਛੀ ਦੇ ਡੱਬੇ ਖ਼ਰੀਦਣ ਲਈ ਉਸ ਦੇ ਕੋਲ ਕਾਫ਼ੀ ਪੈਸੇ ਹੋਣਗੇ। ਉਸ ਨੇ ਸੋਚਿਆ ਅਤੇ ਉਹ ਹੋਰ ਸੁੱਕਾ ਦੁੱਧ ਇਕੱਠਾ ਕਰਨ ਦੀ ਯੋਜਨਾ ਬਣਾਉਣ ਲੱਗਾ। ਉਸ ਨੇ ਆਪਣੀ ਗੋਲਕ ਵਿਚ ਪਏ ਪੈਸੇ ਗਿਣੇ। ਇਹ ਇਕ ਵੱਡਾ ਦੁੱਧ ਪਾਊਡਰ ਦਾ ਡੱਬਾ ਖ਼ਰੀਦਣ ਲਈ ਕਾਫ਼ੀ ਸਨ। ਪਰ ਇਹ ਕਿੰਨਾ ਚਿਰ ਚਲੇਗਾ, ਉਸ ਨੂੰ ਪਤਾ ਨਹੀਂ ਸੀ।

ਫਲੈਟ ਵਿਚ ਜਾਣ ਦਾ ਸਮਾਂ ਨੇੜੇ ਆ ਗਿਆ ਸੀ। ਹਰ ਕਮਰੇ ਵਿਚ ਰੱਸੀਆਂ ਨਾਲ ਕੱਸ ਕੇ ਬੰਨ੍ਹੇ ਹੋਏ ਬਕਸੇ ਪਏ ਸਨ। ਮਾਂ ਬਹੁਤ ਕੰਮ ਕਰ ਰਹੀ ਸੀ ਅਤੇ ਪਿਤਾ ਜੀ ਵੀ ਫਲੈਟ ਵਿਚ ਅਦਲਾ ਬਦਲੀ ਕਰਵਾਉਣ ਵਿਚ ਰੁੱਝੇ ਹੋਏ ਸਨ।

ਯੂਸਫ਼ ਨੇ ਬਿੱਲੀ ਨੂੰ ਨਵੇਂ ਘਰ ਵਿਚ ਰਹਿਣ ਦਾ ਅਭਿਆਸ ਕਰਵਾਉਣ ਦੀ ਕੋਸ਼ਿਸ਼ ਕੀਤੀ। ਉਹ ਉਸ ਨੂੰ ਕਈ ਬਾਰ ਉਥੇ ਲੈ ਗਿਆ ਪਰ ਉਹ ਉਥੇ ਨਹੀਂ

ਸੀ ਠਹਿਰਦੀ। ਇਕ ਦਿਨ ਉਸ ਨੇ ਬੂਹੇ ਨੂੰ ਜੰਦਰਾ ਮਾਰ ਕੇ ਫਟਾਫਟ ਬਾਹਰ ਨਿਕਲਣ ਦੀ ਕੋਸ਼ਿਸ਼ ਕੀਤੀ। ਪਰ ਜਦੋਂ ਉਹ ਘਰ ਅਪੜਿਆ ਬਿੱਲੀ ਪਹਿਲਾਂ ਹੀ ਉਥੇ ਪੁੱਜ ਚੁੱਕੀ ਸੀ ਅਤੇ ਉਸਦੀ ਉਡੀਕ ਕਰ ਰਹੀ ਸੀ। ਜਦੋਂ ਉਸ ਨੇ ਉਥੇ ਰਹਿਣਾ ਹੋਵੇਗਾ ਤਾਂ ਫੇਰ ਉਸ ਨੂੰ ਬਾਰੀ ਵੀ ਬੰਦ ਕਰਨੀ ਪਵੇਗੀ। ਉਸ ਦੇ ਬਾਹਰ ਆਉਣ ਦਾ ਓਹੀਓ ਇਕ ਰਸਤਾ ਸੀ।

ਇਕ ਸਨਿਚਰਵਾਰ ਮਾਂ ਨੇ ਕਿਹਾ ਕਿ ਅਗਲੇ ਹਫ਼ਤੇ ਉਹ ਨਵੇਂ ਫਲੈਟ ਵਿਚ ਚਲੇ ਜਾਣਗੇ। ਸਾਰੀਆਂ ਤਿਆਰੀਆਂ ਪੂਰੀਆਂ ਹੋ ਚੁੱਕੀਆਂ ਸਨ। ਤਿੰਨ ਵੱਡੀਆਂ ਬਿੱਲੀਆਂ ਲਈ ਘਰ ਲੱਭੇ ਜਾ ਚੁੱਕੇ ਸਨ। ਫਲੈਟ ਨੂੰ ਧੋ ਕੇ ਸਾਫ਼ ਕੀਤਾ ਸੀ। ਨਵੇਂ ਪਰਦੇ ਸੀਤੇ ਜਾ ਚੁੱਕੇ ਸਨ। ਬਲਬਾਂ ਤੇ ਸੁੰਦਰ ਸ਼ੇਡ ਲਗਾਏ ਜਾ ਚੁੱਕੇ ਸਨ। ਯੂਸਫ਼ ਦੀ ਮਾਂ ਨੇ ਕਿਹਾ, "ਤੁਹਾਡੇ ਪਿਤਾ ਆਪਣੇ ਕੰਮ ਤੋਂ ਲੰਮੀ ਛੁੱਟੀ ਲੈ ਕੇ ਸਾਰੇ ਪ੍ਰਬੰਧ ਦੇਖਣਗੇ ਅਤੇ ਮੰਗਲਵਾਰ ਦੇ ਤੀਜੇ ਪਹਿਰ ਉਹ ਬਿੱਲੀ ਨੂੰ ਲੈ ਕੇ ਜਾਣਗੇ। ਸੋ ਯੂਸਫ਼ ਇਸ ਨੂੰ ਤਿਆਰ ਰਖੀਂ ਸੁਣ ਲਿਆ?" ਯੂਸਫ਼ ਨੇ ਕੋਈ ਉੱਤਰ ਨਾ ਦਿੱਤਾ। ਉਸ ਨੂੰ ਸਮਝ ਨਹੀਂ ਸੀ ਆ ਰਹੀ ਕਿ ਬਿੱਲੀ ਨੂੰ ਪੁਰਾਣੇ ਘਰ ਵਿਚ ਸੋਮਵਾਰ ਦੀ ਸ਼ਾਮ ਨੂੰ ਲੈ ਕੇ ਜਾਵੇ ਜਾਂ ਮੰਗਲਵਾਰ ਦੀ ਸਵੇਰ ਨੂੰ। ਉਸ ਨੂੰ ਆਸ ਸੀ ਕਿ ਉਸ ਵੇਲੇ ਸਾਰੇ ਇੰਨੇ ਰੁੱਝੇ ਹੋਏ ਹੋਣਗੇ ਕਿ ਕਿਸੇ ਨੂੰ ਬਿੱਲੀ ਦਾ ਖ਼ਿਆਲ ਤਕ ਨਹੀਂ ਆਵੇਗਾ।

ਸੋਮਵਾਰ ਰੁਝੇਵੇਂ ਦਾ ਦਿਨ ਸੀ। ਯੂਸਫ਼ ਸਾਰਾ ਦਿਨ ਆਪਣੀਆਂ ਚੀਜ਼ਾਂ ਸੰਭਾਲਦਾ ਰਿਹਾ। ਦੁਪਹਿਰ ਦੇ ਖਾਣੇ ਮਗਰੋਂ ਉਸ ਦੀ ਮਾਂ ਉਸਨੂੰ ਨਵੇਂ ਫਲੈਟ ਵਿਚ ਮਦਦ ਕਰਨ ਲਈ ਕਹਿ ਚੁੱਕੀ ਸੀ। ਜਦੋਂ ਉਸਨੇ ਫਲੈਟ ਦੀ ਅੱਠਵੀਂ ਮੰਜ਼ਲ ਦੀਆਂ ਬਾਰੀਆਂ ਵਿਚੋਂ ਸੂਰਜ ਨੂੰ ਡੁੱਬਦੇ ਦੇਖਿਆ ਤਾਂ ਬੇਚੈਨ ਹੋ ਗਿਆ।

ਜਦੋਂ ਉਹ ਘਰ ਪਰਤੇ ਤਾਂ ਹਨੇਰਾ ਹੋ ਚੁੱਕਾ ਸੀ। ਬਿੱਲੀ ਕਮਰਿਆਂ ਵਿਚ ਘੁੰਮਦੀ ਫਿਰਦੀ ਸੀ। ਉਸ ਦੀ 'ਮਿਆਊਂ ਮਿਆਊਂ' ਦੁੱਖ-ਭਰੀ ਸੀ। ਯੂਸਫ਼ ਨੇ ਉਸ ਨੂੰ ਦੁੱਧ ਦੀ ਪਲੇਟ ਭਰ ਕੇ ਦਿੱਤੀ। ਜਦੋਂ ਉਸ ਨੇ ਲਪ ਲਪ ਕਰਕੇ ਸਾਰਾ ਦੁੱਧ ਪੀ ਲਿਆ ਅਤੇ ਆਪਣਾ ਮੂੰਹ ਚੱਟ ਕੇ ਸਾਫ਼ ਕਰ ਲਿਆ ਤਾਂ ਉਹ ਉਸਦੇ ਕੋਲ ਆ ਗਈ ਅਤੇ ਉਸਦੇ ਹੱਥਾਂ ਨੂੰ ਚੱਟਣ ਲੱਗੀ। ਉਸ ਨੂੰ ਬਿੱਲੀ ਦੀ ਜੀਭ ਦਾ ਖੁਰਦਰਾਪਨ ਚੰਗਾ ਨਹੀਂ ਲਗਿਆ ਪਰ ਉਸ ਨੇ ਆਪਣੇ ਹੱਥ ਪਿੱਛੇ ਨਹੀਂ ਹਟਾਏ। ਬਾਕੀ ਦੀ ਸ਼ਾਮ ਉਹ ਆਪਣੀ ਪਾਲਤੂ ਬਿੱਲੀ ਕੋਲ ਬੈਠਾ ਰਿਹਾ ਅਤੇ ਉਸ ਨੂੰ ਪੁਰਾਣੇ ਘਰ ਲੈ ਜਾਣ ਦਾ ਮੌਕਾ ਤਾੜਦਾ ਰਿਹਾ। ਪਰ ਉਸ ਨੂੰ ਮੌਕਾ ਨਹੀਂ ਮਿਲ ਸਕਿਆ।

ਮੰਗਲਵਾਰ ਦੀ ਸਵੇਰ ਬਾਕੀ ਦਿਨਾਂ ਨਾਲੋਂ ਠੰਢੀ ਸੀ ਅਤੇ ਕੰਮ ਕਰਵਾਉਣ ਲਈ ਚੰਗਾ ਦਿਨ। ਯੂਸਫ਼ ਦੇ ਮਾਤਾ ਪਿਤਾ ਅਗਲੇ ਹੀ ਦਿਨ ਫਲੈਟ ਵਲ ਚਲੇ ਗਏ ਅਤੇ ਉਸ ਨੂੰ ਉਹ ਮੌਕਾ ਮਿਲ ਗਿਆ ਜਿਸ ਦੀ ਉਸ ਨੂੰ ਤਾਂਘ ਸੀ। ਉਹ ਬਿੱਲੀ ਨੂੰ ਲੈ ਕੇ ਘਰ ਤੋਂ ਖਿਸਕ ਗਿਆ। ਉਹ ਸੜਕ ਦੇ ਰਸਤੇ ਨਾ ਗਿਆ ਤਾਂ

ਜੋ ਆਸ ਤੋਂ ਉਲਟ ਕਿਤੇ ਉਸ ਦੇ ਮਾਂ-ਬਾਪ ਘਰ ਨਾ ਪਰਤ ਆਉਣ। ਦਾਦੀ ਦੇ ਮਕਾਨ ਅੰਦਰ ਵੜਦੇ ਹੀ ਉਸ ਨੇ ਬੂਹਾ ਅਤੇ ਬਾਰੀ ਬੰਦ ਕਰ ਦਿਤੇ।

''ਇਧਰ ਤੱਕ, ਬਿੱਲੀ।'' ਉਸ ਨੇ ਇਕ ਕੋਨੇ ਵਲ ਸੰਕੇਤ ਕਰਕੇ ਕਿਹਾ, ''ਤੇਰੇ ਲਈ ਚੰਗਾ ਬਿਸਤਰ ਹੈ। ਆ ਜਾ ਹੁਣ ਇਹ ਤੇਰਾ ਘਰ ਹੈ। ਮੈਨੂੰ ਤਾਂ ਛੇਤੀ ਹੀ ਇਥੋਂ ਜਾਣਾ ਪਏਗਾ।''

ਮਿਆਉਂ ਮਿਆਉਂ ਕਰਦੀ ਮਾਣੋ ਯੂਸਫ਼ ਦੀਆਂ ਲੱਤਾਂ ਨਾਲ ਚੰਬੜ ਗਈ। ਉਹ ਝੁਕਿਆ ਅਤੇ ਉਸ ਨੂੰ ਪਲੋਸਣ ਲੱਗਿਆ।

''ਸੌਂ ਜਾ। ਚਿੰਤਾ ਨਾ ਕਰ। ਇਥੇ ਤੈਨੂੰ ਚੰਗਾ ਲੱਗੇਗਾ। ਮੈਂ ਜਦੋਂ ਵੀ ਦਾਅ ਲੱਗਾ ਤੈਨੂੰ ਮਿਲਣ ਲਈ ਆਵਾਂਗਾ।''

ਉਸ ਵਲ ਤੱਕਦੀ ਹੋਈ ਉਹ ਬਿਸਤਰੇ ਉਤੇ ਪੈ ਗਈ। ਜਦੋਂ ਯੂਸਫ਼ ਬੂਹੇ ਵਲ ਵਧਿਆ ਤਾਂ ਉਹ ਹਿੱਲੀ ਨਹੀਂ। ਸ਼ਾਇਦ ਉਸ ਨੂੰ ਪਤਾ ਲਗਾ ਗਿਆ ਸੀ ਕਿ ਹੁਣ ਉਸ ਨੂੰ ਇਥੇ ਹੀ ਠਹਿਰਨਾ ਪਵੇਗਾ।

ਯੂਸਫ਼ ਵੇਲੇ ਸਿਰ ਘਰ ਪਰਤ ਆਇਆ ਅਤੇ ਕੰਮ ਵਿਚ ਰੁੱਝ ਗਿਆ। ਜਦੋਂ ਉਸ ਦੇ ਮਾਂ-ਬਾਪ ਲੰਚ ਬਕਸ ਲੈ ਕੇ ਮੁੜੇ ਤਾਂ ਕਿਸੇ ਨੇ ਮਾਣੋ ਬਾਰੇ ਕੁਝ ਨਹੀਂ ਪੁੱਛਿਆ। ਯੂਸਫ਼ ਹੈਰਾਨ ਸੀ ਉਨ੍ਹਾਂ ਨੂੰ ਕਦੋਂ ਪਤਾ ਲੱਗੇਗਾ ਕਿ ਮਾਣੋ ਗਾਇਬ ਹੈ।

''ਹਾਂ, ਯੂਸਫ਼ ਜਦੋਂ ਵੀ ਫਲੈਟ ਦੀ ਸਫ਼ਾਈ ਹੋ ਗਈ ਅਸੀਂ ਮਾਣੋ ਨੂੰ ਐਸ.ਪੀ.ਸੀ.ਏ. ਲੈ ਜਾਵਾਂਗੇ। ਤੂੰ ਉਹ ਕੱਪੜਾ ਨਾਲ ਲੈ ਚਲੀਂ ਜਿਸ ਦੇ ਉਪਰ ਉਹ ਸੌਂਦੀ ਹੈ ਤਾਂ ਜੋਂ ਆਪਣੇ ਨਵੇਂ ਘਰ ਵਿਚ ਵੱਸਣ ਲੱਗੀ ਉਹ ਕਿਸੇ ਨੂੰ ਪਰੇਸ਼ਾਨ ਨਾ ਕਰੇ।

ਯੂਸਫ਼ ਆਖ਼ਰੀ ਪਲੇਟ ਨੂੰ ਪੂੰਝ ਰਿਹਾ ਸੀ ਜਦੋਂ ਉਸ ਨੇ ਆਪਣੇ ਪਿਤਾ ਨੂੰ ਹਾਕਾਂ ਮਾਰਦੇ ਸੁਣਿਆ, ''ਬਿੱਲੀ, ਬਿੱਲੀ'' ਨਾਲ ਹੀ ਟੀਨਾ ਨੇ ਹਾਕ ਮਾਰੀ। ਯੂਸਫ਼ ਖ਼ੁਸ਼ ਸੀ ਕਿ ਕਿਸੇ ਨੇ ਵੀ ਉਸ ਨੂੰ ਮਾਣੋ ਦੀ ਭਾਲ ਵਿਚ ਸ਼ਾਮਲ ਹੋਣ ਨੂੰ ਨਹੀਂ ਆਖਿਆ।

ਸਵਾ ਦੋ ਵਜੇ ਉਸਦੇ ਪਿਤਾ ਨੇ ਮਾਣੋ ਦੀ ਭਾਲ ਇਹ ਕਹਿ ਕੇ ਛੱਡ ਦਿਤੀ ਕਿ ''ਉਸ ਨੂੰ ਲੱਭਣਾ ਬੇਕਾਰ ਹੈ। ਜੇਕਰ ਅਸੀਂ ਉਸ ਨੂੰ ਹੁਣ ਲੱਭ ਵੀ ਲਈਏ ਤਾਂ ਅਸੀਂ ਵਕਤ ਸਿਰ ਨਹੀਂ ਪੁੱਜ ਸਕਾਂਗੇ। ਮੈਂ ਫੋਨ ਕਰਕੇ ਸਫ਼ਾਈ ਦੇ ਦਿਆਂਗਾ।''

ਟੀਨਾ ਪਰੇਸ਼ਾਨ ਸੀ। 'ਜੇ ਅਸੀਂ ਤੁਰਨ ਤੋਂ ਪਹਿਲਾਂ ਉਸ ਨੂੰ ਲਭ ਸਕੇ ਤਾਂ ਕੀ ਕਰਾਂਗੇ? ਉਸ ਨੂੰ ਸਾਡੇ ਨਵੇਂ ਘਰ ਦਾ ਪਤਾ ਹੀ ਨਹੀਂ।''

''ਤੂੰ ਚਿੰਤਾ ਨਾ ਕਰ। ਉਹ ਇਥੇ ਜ਼ਰੂਰ ਆਵੇਗੀ। ਮੈਂ ਹਰ ਰੋਜ਼ ਇਥੇ ਆ ਕੇ ਦੇਖ ਜਾਇਆ ਕਰਾਂਗਾ। ਹੋ ਸਕਦਾ ਹੈ ਕਿ ਉਹ ਅ[illegible]ਆ ਬਦਲੀ ਦੇ ਹੱਲੇਗੁੱਲੇ ਤੋਂ ਘਾਬਰ ਗਈ ਹੋਵੇ।

ਸ਼ਾਮ ਹੋਣ ਤਕ ਪਰਿਵਾਰ ਨਵੇ ਫਲੈਟ ਵਿਚ ਪੁਜ ਚੁੱਕਾ ਸੀ। ਮਾਂ ਦੀ ਰਾਏ ਸੀ ਕਿ ਪੁਰਾਣੇ ਘਰ ਨੂੰ ਸਾਫ਼ ਅਤੇ ਬੇਦਾਗ਼ ਛੱਡਿਆ ਜਾਵੇ। ਇੰਨਾ ਕੰਮ ਕਰਨ ਨੂੰ ਪਿਆ ਸੀ ਕਿ ਹਾਲ ਦੀ ਘੜੀ ਯੂਸਫ਼ ਨੂੰ ਮਾਣੋ ਦਾ ਚੇਤਾ ਹੀ ਭੁੱਲ ਗਿਆ।

ਨਵਾਂ ਫਲੈਟ ਵਧੀਆ ਸੀ। ਇਸ ਵਿਚ ਤਿੰਨ ਸੌਣ ਦੇ ਕਮਰੇ ਸਨ। ਯੂਸਫ਼ ਆਪਣਾ ਬੈਡਰੂਮ ਦੇਖ ਕੇ ਬਹੁਤ ਖੁਸ਼ ਹੋਇਆ। ਇਹ ਛੋਟਾ ਪਰ ਨਿੱਘਾ ਸੀ। ਰਾਤ ਦੇ ਖਾਣੇ ਤਕ ਸਾਰਾ ਫਰਨੀਚਰ ਲੱਗ ਚੁੱਕਾ ਸੀ। ਘਰ ਵਿਚ ਹਾਲੇ ਖਾਣਾ ਬਣਾਉਣ ਦਾ ਪ੍ਰਬੰਧ ਨਹੀਂ ਸੀ, ਇਸ ਲਈ ਸਾਰਾ ਪਰਿਵਾਰ ਨੇੜੇ ਦੇ ਇਕ ਹੋਟਲ ਵਿਚ ਖਾਣਾ ਖਾਣ ਲਈ ਚਲਾ ਗਿਆ।

ਯੂਸਫ਼ ਦੇ ਪਿਤਾ ਨੇ ਦੱਸਿਆ ਕਿ ਲਿਫਟ ਦਾ ਪ੍ਰਯੋਗ ਕਿਵੇਂ ਕਰਨਾ ਹੈ। ਉਸ ਨੇ ਤਾੜਨਾ ਕੀਤੀ ਸੀ ਕਿ ਉਸ ਦੇ ਅੰਦਰ ਗੰਦ ਨਹੀਂ ਖਿਲਾਰਨਾ। ਲਿਫਟ ਕਿੰਨੇ ਹੀ ਫਲੈਟਾਂ ਦੇ ਕੰਮ ਆਉਂਦੀ ਹੈ। ਇਸ ਨੂੰ ਸਾਫ਼ ਅਤੇ ਠੀਕ 'ਠਾਕ ਰੱਖਣਾ ਪਵੇਗਾ। ਉਸ ਨੇ ਇਹ ਵੀ ਦੱਸਿਆ ਕਿ ਜੇ ਕਦੇ ਲਿਫਟ ਅਟਕ ਜਾਵੇ ਤਾਂ ਕੀ ਕਰਨਾ ਹੈ।

ਜਦੋਂ ਉਹ ਸਾਰੇ ਖਾਣਾ ਖਾ ਚੁੱਕੇ ਸਨ ਤਾਂ ਯੂਸਫ਼ ਨੂੰ ਬਿੱਲੀ ਦੀ ਯਾਦ ਆਈ। ਉਸ ਨੇ ਸੋਚਿਆ ਕਿ ਜੇਕਰ ਸਭ ਦੇ ਖਾ ਚੁਕਣ ਮਗਰੋਂ ਕੁਝ ਮੱਛੀ ਬਚ ਗਈ ਤਾਂ ਉਹ ਉਸ ਲਈ ਲੈ ਜਾਵੇਗਾ। ਫੇਰ ਉਸ ਨੇ ਇਸ ਦੇ ਉਲਟ ਫ਼ੈਸਲਾ ਕੀਤਾ। ਉਸ ਨੇ ਸੋਚਿਆ ਕਿ ਉਸ ਦੇ ਪਿਤਾ ਨੂੰ ਸ਼ੱਕ ਹੋ ਸਕਦਾ ਹੈ। ਫਿਰ ਉਹ ਸਵਾਲ ਪਏ ਕਰਨਗੇ।

ਫਲੈਟ ਵਿਚ ਪਰਤ ਕੇ ਟੀਨਾ ਨੇ ਟੈਲੀਵਿਜ਼ਨ ਸੈਟ ਚਲਾਇਆ। ਹੋਰਨਾਂ ਨਾਲ ਰਲ ਕੇ ਯੂਸਫ਼ ਬੈਠਾ ਇਕ ਫ਼ਿਲਮ ਦੇਖ ਰਿਹਾ ਸੀ। ਭਾਵੇ ਉਸ ਨੂੰ ਇਹ ਪ੍ਰੋਗਰਾਮ ਚੰਗਾ ਲੱਗਦਾ ਸੀ ਵਿਚ ਵਿਚ ਉਸ ਦੀ ਅੱਖ ਲੱਗ ਜਾਂਦੀ। ਇਸ ਲਈ ਉਸਦੇ ਪਿਤਾ ਨੇ ਉਸ ਨੂੰ ਬੈਡਰੂਮ ਵਿਚ ਭੇਜ ਦਿਤਾ।

ਅਗਲੀ ਸਵੇਰ ਨਾਸ਼ਤੇ ਤੋਂ ਬਾਅਦ ਉਹ ਗੁਆਂਢ ਦੀ ਉਘਸੁਘ ਲੈਣ ਲਈ ਸੈਰ ਕਰਨ ਗਿਆ। ਭਾਵੇਂ ਫਲੈਟਾਂ ਦੇ ਕਈ ਬਲਾਕ ਸਨ ਉਸ ਨੂੰ ਭਰੋਸਾ ਸੀ ਕਿ ਉਹ ਰਸਤਾ ਨਹੀਂ ਭੁੱਲੇਗਾ। ਉਸ ਦੀ ਦਾਦੀ ਦਾ ਪੁਰਾਣਾ ਘਰ ਕੋਈ ਬਹੁਤਾ ਦੂਰ ਨਹੀਂ ਸੀ।

ਜਦੋਂ ਉਹ ਉਥੇ ਪੁੱਜਿਆ ਤਾਂ ਬਿੱਲੀ ਮਿਆਉਂ ਮਿਆਉਂ ਕਰ ਰਹੀ ਸੀ ਅਤੇ ਬੂਹੇ ਨੂੰ ਖੁਰਚ ਰਹੀ ਸੀ। ਜਿਵੇਂ ਹੀ ਉਸ ਨੇ ਪਰਵੇਸ਼ ਕੀਤਾ ਟਪੂਸੀ ਮਾਰ ਕੇ ਬਿੱਲੀ ਉਸਦੇ ਉਪਰ ਚੜ੍ਹ ਗਈ ਅਤੇ ਉਸ ਨੂੰ ਚੱਟਣ ਲੱਗੀ। ਇਹ ਦੱਸਣ ਲਈ ਕਿ ਉਹ ਕਿੰਨਾ ਖੁਸ਼ ਹੈ ਉਸਨੇ ਬਿੱਲੀ ਨੂੰ ਬਾਹਰ ਕੱਢਿਆ ਅਤੇ ਦੋਨੋਂ ਸੈਰ ਕਰਨ ਲਈ ਨਿਕਲੇ। ਕਿਉਂਜੇ ਉਹ ਪੁਰਾਣੇ ਘਰ ਵਲ ਤੱਕ ਰਹੀ ਸੀ ਯੂਸਫ਼ ਨੇ ਉਸ ਨੂੰ ਕੁੱਛੜ ਚੁੱਕ ਲਿਆ ਅਤੇ ਛੱਪਰ ਵਿਚ ਲਿਜਾ ਕੇ ਉਸ ਨੂੰ ਰਕਾਬੀ ਵਿਚ ਦੁੱਧ ਪਿਲਾਇਆ ਅੱਤੇ ਕੁਝ ਮੱਛੀ ਖਾਣ ਲਈ ਦਿੱਤੀ। ਬਿੱਲੀ ਨੇ

ਖਾਧਾ ਪੀਤਾ ਅਤੇ ਸਦਾ ਦੀ ਤਰ੍ਹਾਂ ਮੂੰਹ ਸਾਫ਼ ਕਰ ਲਿਆ। ਯੂਸਫ਼ ਨੇ ਫੂਸ ਨੂੰ ਉਲਟ ਪਲਟ ਦਿਤਾ ਅਤੇ ਉਸ ਦਾ ਬਿਸਤਰ ਠੀਕ ਕਰ ਦਿਤਾ। ਇਹ ਸਭ ਕਰਕੇ ਉਸ ਨੇ ਉਸ ਬਕਸੇ ਦੇ ਅੰਦਰ ਝਾਕਿਆ ਜਿਸ ਵਿਚ ਬਿੱਲੀ ਦੇ ਖਾਣ ਪੀਣ ਦਾ ਸਮਾਨ ਰਖਿਆ ਹੋਇਆ ਸੀ। ਉਸ ਨੇ ਦੁੱਧ ਦੇ ਡੱਬੇ ਗਿਣੇ ਕਿਉਂ ਜੋ ਉਸਦੇ ਪਿਤਾ ਫਿਰ ਉਸ ਨੂੰ ਵਾਧੂ ਜੇਬ-ਖ਼ਰਚ ਦੇਣ ਲੱਗਣਗੇ ਜਿਸ ਦੇ ਨਾਲ ਉਹ ਹੋਰ ਖਾਣ ਦਾ ਸਮਾਨ ਖ਼ਰੀਦ ਸਕੇਗਾ।

ਸਕੂਲ ਦੀਆਂ ਛੁੱਟੀਆਂ ਵਿਚ ਇਹ ਸਭ ਚਲਦਾ ਰਿਹਾ। ਯੂਸਫ਼ ਰੋਜ਼ ਬਿੱਲੀ ਕੋਲ ਜਾਂਦਾ ਅਤੇ ਉਸ ਨੂੰ ਚੰਗੀ ਤਰ੍ਹਾਂ ਖੁਆਉਂਦਾ ਪਿਲਾਉਂਦਾ। ਪਰ ਉਹ ਇਕ ਗੱਲ ਤੋਂ ਪ੍ਰੇਸ਼ਾਨ ਸੀ ਕਿ ਉਸਦਾ ਪਿਤਾ ਹਰ ਰੋਜ਼ ਪੁਰਾਣੇ ਫਲੈਟ ਵਿਚ ਜਾਂਦਾ ਸੀ, ਇਹ ਦੇਖਣ ਲਈ ਕਿ ਬਿੱਲੀ ਉਥੇ ਮੁੜੀ ਜਾਂ ਨਹੀਂ।

ਸਕੂਲ ਦੁਬਾਰਾ ਖੁਲ੍ਹਣ ਤੋਂ ਪਹਿਲੀ ਸਵੇਰ ਨਾਸ਼ਤੇ ਵੇਲੇ ਪਿਤਾ ਨੇ ਕਿਹਾ ਕਿ ਬਿੱਲੀ ਛੇਤੀ ਹੀ ਬੱਚੇ ਦੇਵੇਗੀ। ਉਸ ਨੂੰ ਆਸ ਸੀ ਕਿ ਬਿੱਲੀ ਨੂੰ ਰਹਿਣ ਲਈ ਕੋਈ ਚੰਗਾ ਘਰ ਲੱਭ ਗਿਆ ਹੋਵੇਗਾ ਅਤੇ ਕੋਈ ਉਸ ਦੀ ਦੇਖ ਭਾਲ ਕਰਨ ਵਾਲਾ ਵੀ ਮਿਲ ਗਿਆ ਹੋਵੇਗਾ, ਕਿਉਂਜੋ ਹੁਣ ਉਸ ਨੂੰ ਵਾਧੂ ਦੁੱਧ ਚਾਹੀਦਾ ਹੋਵੇਗਾ।

ਯੂਸਫ਼ ਨੂੰ ਵਾਧੂ ਦੁੱਧ ਦੀ ਲੋੜ ਦਾ ਖ਼ਿਆਲ ਹੀ ਨਹੀਂ ਸੀ ਆਇਆ। ਸ਼ਾਇਦ ਹੁਣ ਸਮਾਂ ਆ ਗਿਆ ਸੀ ਕਿ ਪਿਤਾ ਨੂੰ ਦੱਸ ਦਿਤਾ ਜਾਵੇ ਕਿ ਬਿੱਲੀ ਕਿਥੇ ਹੈ। ਉਹ ਦੱਸਣ ਹੀ ਵਾਲਾ ਸੀ ਕਿ ਇਸ ਗੱਲੋਂ ਡਰ ਗਿਆ ਕਿ ਮਾਂ-ਬਾਪ ਨਾਰਾਜ਼ ਹੋ ਜਾਣਗੇ।

ਇਕ ਦਿਨ ਸਕੂਲ ਖੁਲ੍ਹਣ ਤੋਂ ਮਗਰੋਂ ਮਾਂ ਨੇ ਟੀਨਾ ਨੂੰ ਦੰਦਾਂ ਦੇ ਡਾਕਟਰ ਕੋਲ ਲੈ ਕੇ ਜਾਣਾ ਸੀ। ਯੂਸਫ਼ ਬਿੱਲੀ ਨੂੰ ਦੇਖਣ ਲਈ ਨੱਸ ਕੇ ਆਇਆ। ਜਦੋਂ ਉਸ ਨੇ ਬੂਹਾ ਖੋਲ੍ਹਿਆ ਤਾਂ ਹੈਰਾਨ ਰਹਿ ਗਿਆ।

ਬਿੱਲੀ ਇਕ ਖੂੰਜੇ ਵਿਚ ਪਈ ਇਕ ਇਕ ਕਰਕੇ ਆਪਣੇ ਬਲੂੰਗੜਿਆਂ ਨੂੰ ਚੱਟ ਰਹੀ ਸੀ। ਕੁੱਲ ਤਿੰਨ ਬਲੂੰਗੜੇ ਸਨ : ਚਿੱਟੇ, ਮਰੀਅਲ ਅਤੇ ਬਦਸੂਰਤ। ਯੂਸਫ਼ ਤੱਕਦਾ ਰਿਹਾ, ਕਿਵੇਂ ਉਹ ਖੜਾ ਹੋਣ ਦੀ ਕੋਸ਼ਿਸ਼ ਕਰ ਰਹੇ ਸਨ ਅਤੇ ਬਾਰ ਬਾਰ ਡਿੱਗ ਰਹੇ ਸਨ। ਉਸ ਨੂੰ ਇਨ੍ਹਾਂ ਦੀ ਸੂਰਤ ਦੇਖ ਕੇ ਨਿਰਾਸ਼ਾ ਹੋਈ ਪਰ ਬਿੱਲੀ ਖੁਸ਼ੀ ਨਾਲ ਘੁਰ ਘੁਰ ਕਰ ਰਹੀ ਸੀ। ਵਾਧੂ ਦੁੱਧ ਜੋ ਯੂਸਫ਼ ਨੇ ਬਿੱਲੀ ਨੂੰ ਦਿਤਾ ਉਹ ਲੱਪ ਲੱਪ ਕਰਕੇ ਆਖ਼ਰੀ ਤੁਪਕੇ ਤੀਕ ਪੀ ਗਈ। ਦੁੱਧ ਦਾ ਪਾਉਡਰ ਲੱਗਭਗ ਮੁਕ ਚੁੱਕਾ ਸੀ। ਯੂਸਫ਼ ਨੂੰ ਚਿੰਤਾ ਲੱਗ ਗਈ ਕਿ ਜੇਕਰ ਉਹ ਇਕ ਹੋਰ ਡੱਬਾ ਖ਼ਰੀਦਣ ਲਈ ਪੈਸੇ ਨਾ ਬਚਾ ਸਕਿਆ ਤਾਂ ਕੀ ਬਣੇਗਾ।

ਅਗਲੇ ਦਿਨ ਸਕੂਲ ਵਿਚ ਯੂਸਫ਼ ਕਈ ਵਾਰੀ ਆਪਣੇ ਅਧਿਆਪਿਕਾ ਨਾਲ ਖੈਬੜ ਪਿਆ। ਉਹ ਪੜ੍ਹਾਈ ਵਲ ਧਿਆਨ ਨਹੀਂ ਦੇ ਸਕਿਆ ਸੀ। ਜਦੋਂ ਛੁੱਟੀ ਦੀ ਘੰਟੀ ਵੱਜੀ ਤਾਂ ਉਹ ਬਹੁਤ ਖੁਸ਼ ਹੋਇਆ। ਉਹ ਕਲਾਸ ਰੂਮ ਵਿਚੋਂ ਬਾਹਰ



ਨੱਸਣ ਹੀ ਲੱਗਾ ਸੀ ਕਿ ਉਸ ਨੇ ਅਧਿਆਪਿਕਾ ਨੂੰ ਆਵਾਜ਼ ਦੇਂਦੇ ਸੁਣਿਆ, ''ਯੂਸਫ਼! ਤੂੰ ਰਤਾ ਰੁਕੀਂ।''

ਜਦੋਂ ਸਾਰੇ ਬੱਚੇ ਜਾ ਚੁਕੇ ਤਾਂ ਅਧਿਆਪਿਕਾ ਕਹਿਣ ਲੱਗੀ ''ਯੂਸਫ਼! ਐਧਰ ਆ! ਮੈਨੂੰ ਦੱਸ ਕੀ ਗੱਲ ਹੈ। ਅੱਜ ਤੂੰ ਪੜ੍ਹਾਈ ਵਲ ਰਤਾ ਧਿਆਨ ਨਹੀਂ ਦਿਤਾ। ਕੀ ਤੈਨੂੰ ਆਪਣਾ ਪੁਰਾਣਾ ਘਰ ਯਾਦ ਆਉਂਦਾ ਹੈ? ਕੀ ਤੈਨੂੰ ਫਲੈਟ ਵਿਚ ਰਹਿਣਾ ਚੰਗਾ ਨਹੀਂ ਲਗਦਾ?''

''ਜੀ ਨਹੀਂ, ਉਹ ਤਾਂ ਚੰਗਾ ਲਗਦਾ ਹੈ''

''ਤਾਂ ਫਿਰ ਤੈਨੂੰ ਕੋਈ ਹੋਰ ਚਿੰਤਾ ਹੈ? ਤੂੰ ਬਹੁਤ ਦੁੱਖੀ ਦਿੱਸਦਾ ਹੈਂ। ਦੱਸ ਨਾ ਮੈਨੂੰ।''

ਯੂਸਫ਼ ਡਰਦਾ ਸੀ ਕਿ ਉਸਦੀ ਅਧਿਆਪਿਕਾ ਉਸ ਤੋਂ ਬਹੁਤ ਨਾਰਾਜ਼ ਹੋਵੇਗੀ। ਪਰ ਜਦੋਂ ਉਹ ਗੁੱਸੇ ਨਾ ਹੋਈ ਤਾਂ ਉਸ ਨੇ ਸਿਰ ਸੁੱਟ ਕੇ ਨੀਵੀਂ ਪਾ ਲਈ ਅਤੇ ਅੱਥਰੂ ਉਸ ਦੀਆਂ ਗਲ੍ਹਾਂ ਉਤੇ ਵਗਣ ਲਗੇ। ਉਹ ਬੋਲਿਆ, ''ਕਾਰਨ ਹੈ ਮੇਰੀ ਬਿੱਲੀ।''

''ਤੈਨੂੰ ਆਪਣੀ ਬਿੱਲੀ ਯਾਦ ਆਉਂਦੀ ਹੈ। ਇਹੀ ਗੱਲ ਹੈ ਨਾ?''

ਯੂਸਫ਼ ਇੰਨਾ ਪ੍ਰੇਸ਼ਾਨ ਸੀ ਕਿ ਕੁਝ ਵੀ ਉਤਰ ਨਾ ਦੇ ਸਕਿਆ। ਅਧਿਆਪਿਕਾ ਉਡੀਕਦੀ ਰਹੀ ਜਦੋਂ ਤੀਕ ਉਸਦਾ ਰੋਣ ਥੰਮ ਨਹੀਂ ਗਿਆ। ਫੇਰ ਉਸਦੇ ਮੋਢੇ ਨੂੰ ਥਪਥਪਾ ਕੇ ਉਸ ਨੇ ਕਿਹਾ, ''ਸਭ ਕੁਝ ਠੀਕ ਹੋ ਜਾਵੇਗਾ। ਤੂੰ ਮੇਰਾ ਸਭ ਤੋਂ ਚੰਗਾ ਵਿਦਿਆਰਥੀ ਹੈ। ਪਰ ਅੱਜ ਤੂੰ ਮੈਨੂੰ ਚਿੰਤਾ ਵਿਚ ਪਾ

ਦਿਤਾ ਹੈ।''

ਟੀਨਾ ਬਾਹਰ ਆਪਣੇ ਭਰਾ ਨੂੰ ਉਡੀਕ ਰਹੀ ਸੀ। ਉਹ ਦੋਵੇਂ ਘਰ ਦੇਰ ਨਾਲ ਪੁੱਜੇ। ਮਾਂ ਨੇ ਦੇਰ ਦਾ ਕਾਰਨ ਪੁੱਛਿਆ।

''ਮੈਨੂੰ ਯੂਸਫ਼ ਦੀ ਉਡੀਕ ਕਰਨੀ ਪਈ'' ਟੀਨਾ ਬੋਲੀ, ''ਇਸ ਨੂੰ ਛੁੱਟੀ ਮਗਰੋਂ ਰੁਕਣਾ ਪਿਆ।''

''ਉਹ ਕਿਉਂ?'' ਉਨ੍ਹਾਂ ਦੇ ਪਿਤਾ ਨੇ ਪੁੱਛਿਆ ਜੋ ਹੁਣੇ ਹੁਣੇ ਕਮਰੇ ਵਿਚ ਆਏ ਸਨ। ''ਯੂਸਫ਼! ਤੂੰ ਕੀ ਕਰ ਰਿਹਾ ਸੀ ਓਥੇ?''

''ਕੁਝ ਵੀ ਨਹੀਂ, ਪਿਤਾ ਜੀ।''

''ਜੇ ਤੇਰੀ ਅਧਿਆਪਿਕਾ ਨੇ ਤੈਨੂੰ ਰੋਕਿਆ ਤਾਂ ਕੋਈ ਗੱਲ ਤਾਂ ਜ਼ਰੂਰ ਹੋਵੇਗੀ।''

''ਉਸ ਨੇ ਮੈਨੂੰ ਰੋਕਿਆ ਨਹੀਂ। ਬਸ ਐਵੇਂ ਗੱਲਬਾਤ ਕਰ ਰਹੀ ਸੀ।''

''ਪਰ ਕਿਸ ਬਾਰੇ।''

''ਕਿਸ ਬਾਰੇ?''

''ਚਲ ਹੁਣ ਦੱਸ ਨਾ ਤੇਰੀ ਅਧਿਆਪਿਕਾ ਕੀ ਕਹਿ ਰਹੀ ਸੀ।''

ਯੂਸਫ਼ ਸੋਚਣ ਲੱਗਾ ਕਿ ਕੀ ਉੱਤਰ ਦੇਵੇ। ਆਪਣੇ ਪਿਤਾ ਵਲ ਤੱਕਿਆ ਤਾਂ ਉਸ ਨੂੰ ਲੱਗਿਆ ਕਿ ਹੁਣ ਸੱਚ ਬੋਲਣਾ ਹੀ ਠੀਕ ਹੋਵੇਗਾ। ਉਸ ਨੇ ਉੱਤਰ ਦਿਤਾ, ''ਅਧਿਆਪਿਕਾ ਇਹ ਜਾਨਣਾ ਚਾਹੁੰਦੀ ਸੀ ਕਿ ਮੈਂ ਉਦਾਸ ਕਿਉਂ ਹਾਂ। ਮੈਂ ਜਮਾਤ ਵਿਚ ਕਿਸੇ ਵੀ ਸਵਾਲ ਦਾ ਜਵਾਬ ਨਹੀਂ ਸੀ ਦੇ ਸਕਿਆ।''

''ਪਰ ਜਵਾਬ ਕਿਉਂ ਨਹੀਂ ਦਿੱਤਾ? ਆਖ਼ਰ ਤੈਨੂੰ ਹੋਇਆ ਕੀ ਹੈ? ਕੀ ਤੂੰ ਫਲੈਟ ਵਿਚ ਰਹਿਣਾ ਪਸੰਦ ਨਹੀਂ ਕਰਦਾ?''

''ਉਹ ਡਰਿਆ ਹੋਇਆ ਸੀ। ਉਹ ਹੈਰਾਨ ਹੋਏ ਬਿਨਾਂ ਨਾ ਰਹਿ ਸਕਿਆ ਕਿ ਉਸ ਦੇ ਪਿਤਾ ਅਤੇ ਅਧਿਆਪਿਕਾ ਦੋਹਾਂ ਨੇ ਸਾਰੇ ਪੁਆੜੇ ਦੀ ਜੜ੍ਹ ਫਲੈਟ ਨੂੰ ਹੀ ਸਮਝਿਆ ਹੈ। ਇਕ ਤਰ੍ਹਾਂ ਇਹ ਗੱਲ ਸੱਚ ਵੀ ਸੀ। ਜੇ ਫਲੈਟ ਦੀ ਗੱਲ ਨਾ ਚਲਦੀ ਤਾਂ ਬਿੱਲੀ ਵਾਲੀ ਸਮੱਸਿਆ ਖੜ੍ਹੀ ਹੀ ਨਹੀਂ ਸੀ ਹੋਣੀ। ਫੇਰ ਵੀ ਉਸ ਨੂੰ ਇਸ ਗੱਲ ਦਾ ਅਹਿਸਾਸ ਸੀ ਕਿ ਪੁਰਾਣੇ ਘਰ ਨੂੰ ਛੱਡ ਕੇ ਨਵੇ ਫਲੈਟ ਵਿਚ ਜਾਣਾ ਪਰਿਵਾਰ ਲਈ ਚੰਗਾ ਰਿਹਾ।

''ਫੇਰ ਤੂੰ ਅਧਿਆਪਿਕਾ ਨੂੰ ਕੀ ਆਖਿਆ? ਕੀ ਬਹਾਨਾ ਲਾਇਆ?'' ਪਿਤਾ ਨੇ ਉਸ ਨੂੰ ਜਵਾਬ ਦੇਣ ਦਾ ਮੌਕਾ ਨਾ ਦਿੰਦੇ ਹੋਏ ਕਿਹਾ, ''ਤੂੰ ਕੀ•ਕਾਰਨ ਦੱਸਿਆ ਆਪਣੀ ਚਿੰਤਾ ਦਾ?''

''ਬਿੱਲੀ।''

''ਕੀ ਕਿਹਾ?''

''ਬਿੱਲੀ।''

''ਤੂੰ ਸਕੂਲ ਵਿਚ ਕੰਮ ਨਹੀਂ ਕਰ ਸਕਦਾ ਕਿਉਂਜੇ ਤੈਨੂੰ ਬਿੱਲੀ ਦੀ ਚਿੰਤਾ

ਹੈ? ਪਰ ਤੈਨੂੰ ਪਤਾ ਹੈ ਕਿ ਮੈਂ ਉਸ ਨੂੰ ਲੱਭਣ ਲਈ ਜੋ ਕੁਝ ਵੀ ਕਰ ਸਕਦਾ ਹਾਂ ਕਰ ਰਿਹਾ ਹਾਂ। ਉਸ ਨੂੰ ਕਿਤੇ ਖਾਣਾ ਜ਼ਰੂਰ ਮਿਲ ਰਿਹਾ ਹੋਣਾ ਹੈ ਨਹੀਂ ਤਾਂ ਉਹ ਘਰ ਪਰਤ ਆਉਂਦੀ।''

''ਪਿਤਾ ਜੀ! ਬਿੱਲੀ ਦਾਦੀ ਮਾਂ ਦੇ ਪੁਰਾਣੇ ਘਰ ਵਿਚ ਹੈ।'' ''ਤੈਨੂੰ ਕਿੱਦਾ ਪਤਾ ਹੈ?'' ''ਮੈਂ ਹੀ ਉਸ ਨੂੰ ਉਥੇ ਛੱਡ ਕੇ ਆਇਆ ਹਾਂ ਅਤੇ ਉਸ ਦੀ ਦੇਖਭਾਲ ਵੀ ਕਰ ਰਿਹਾ ਹਾਂ।''

''ਤੂੰ!'' ਪਿਤਾ ਬਹੁਤ ਨਾਰਾਜ਼ ਹੋਇਆ। ਪਰ ਹੁਣ ਯੂਸਫ਼ ਨੂੰ ਡਰ ਨਹੀਂ ਸੀ ਰਿਹਾ। ਆਪਣੇ ਦਿਲ ਦੀ ਗੱਲ ਦੱਸ ਕੇ ਉਸ ਨੂੰ ਹੁਣ ਚੰਗਾ ਲਗ ਰਿਹਾ ਸੀ। ਪਿਤਾ ਵੀ ਰਤਾ ਸ਼ਾਂਤ ਹੋ ਗਿਆ ਸੀ। ਉਸ ਨੇ ਕਿਹਾ, ''ਸਾਨੂੰ ਕੱਲ੍ਹ ਨੂੰ ਹੀ ਸਾਰਾ ਪ੍ਰਬੰਧ ਕਰਨਾ ਚਾਹੀਦਾ ਹੈ।'' ''ਬਿੱਲੀ ਨੇ ਬੱਚੇ ਦੇ ਦਿਤੇ ਹਨ। ਤਿੰਨ ਬੱਚੇ।''

''ਇਸ ਤੋਂ ਪਹਿਲਾਂ ਕਿ ਪਿਤਾ ਕੁਝ ਆਖਦਾ ਟੀਨਾ ਉਥੇ ਆ ਗਈ ਅਤੇ ਉਸ ਦੀ ਬਾਂਹ ਫੜ ਕੇ ਬੋਲੀ, ''ਪਿਤਾ ਜੀ! ਚਲੋ ਉਸ ਨੂੰ ਦੇਖਣ ਚਲੀਏ।''

''ਮਾਂ ਮਲਕੜੇ ਰਸੋਈ ਵਿਚ ਦੁੱਧ ਲੈਣ ਗਈ। ਥੋੜ੍ਹੇ ਚਿਰ ਮਗਰੋਂ ਉਹ ਚਾਰੇ ਦਾਦੀ ਦੇ ਘਰ ਵਿਚ ਸਨ। ਬਿੱਲੀ ਨੇ ਉਨ੍ਹਾਂ ਨੂੰ ਦੇਖ ਕੇ ਖ਼ੁਸ਼ੀ ਨਾਲ ਘੁਰ ਘੁਰ ਕਰਨਾ ਸ਼ੁਰੂ ਕਰ ਦਿਤਾ। ਦੋਨੋਂ ਬੱਚੇ ਅਤੇ ਮਾਂ-ਪਿਓ ਨੇ ਬਿੱਲੀ ਅਤੇ ਉਸ਼ਦੇ ਬਲੂੰਗੜਿਆਂ ਦਾ ਬਹੁਤ ਧਿਆਨ ਰਖਿਆ।

ਯੂਸਫ਼ ਉਡੀਕਦਾ ਰਿਹਾ ਕਿ ਉਸ ਨੂੰ ਡਾਂਟ ਪਵੇ ਪਰ ਉਸ ਨੂੰ ਕਿਸੇ ਨੇ ਨਹੀਂ ਡਾਂਟਿਆ। ਘਰ ਮੁੜਦੇ ਸਮੇਂ ਪਿਤਾ ਚੁੱਪ ਰਿਹਾ। ਕੇਵਲ ਫਲੈਟ ਵਿਚ ਪਰਤ ਕੇ ਉਸ ਨੇ ਕਿਹਾ, ''ਹੁਣ ਅਸੀਂ ਚਾਰ ਘਰਾਂ ਦੀ ਦੇਖ ਭਾਲ ਕਰਨੀ ਹੈ।''

''ਪਿਤਾ ਜੀ ਕੀ ਅਸੀਂ ਉਨ੍ਹਾਂ ਵਿਚੋਂ ਇਕ ਬਲੂੰਗੜੇ ਨੂੰ ਵੀ ਨਹੀਂ ਰੱਖ ਸਕਦੇ?'' ''ਨਹੀਂ, ਟੀਨਾ। ਤੈਨੂੰ ਪਤਾ ਹੈ ਇਥੋਂ ਦਾ ਕਾਇਦਾ ਕੀ ਹੈ। ਪਰ ਅਸੀਂ ਹਰ ਰੋਜ਼ ਇਨ੍ਹਾਂ ਨੂੰ ਖਾਣ ਪਿਆਉਣ ਜਾਇਆ ਕਰਾਂਗੇ।''

ਪਿਤਾ ਨੇ ਆਪਣਾ ਵਾਅਦਾ ਨਿਭਾਇਆ। ਸਭ ਤੋਂ ਚੰਗਾ ਸਮਾਂ ਉਦੋਂ ਗੁਜ਼ਰਦਾ ਜਦੋਂ ਸਾਰਾ ਪਰਿਵਾਰ ਬਿੱਲੀ ਅਤੇ ਉਸਦੇ ਬਲੂੰਗੜਿਆਂ ਨੂੰ ਦੇਖਣ ਜਾਂਦਾ। ਬਲੂੰਗੜੇ ਛੇਤੀ ਛੇਤੀ ਵੱਡੇ ਹੋ ਰਹੇ ਸਨ। ਉਹ ਆਪਣੀ ਮਾਂ ਵਰਗੇ ਸੁੰਦਰ ਸਨ ਅਤੇ ਹੁਣ ਛੱਪਰ ਉਨਾਂ ਲਈ ਛੋਟਾ ਪੈ ਗਿਆ ਸੀ।

ਜਿਸ ਦਿਨ ਪਿਤਾ ਨੇ ਦੱਸਿਆ ਕਿ ਚਾਰਾਂ ਬਿੱਲੀਆਂ ਲਈ ਘਰ ਲੱਭ ਲਏ ਹਨ ਤਾਂ ਟੀਨਾ ਰੋਣ ਲੱਗ ਪਈ। ਯੂਸਫ਼ ਵੀ ਹੋਣਹਾਕਾ ਹੋ ਗਿਆ।

''ਕੀ ਤੂੰ ਮੇਰੇ ਨਾਲ ਚੱਲੇਗਾ ਜਦੋਂ ਮੈਂ ਬਿੱਲੀ ਅਤੇ ਉਸਦੇ ਬਲੂੰਗੜਿਆਂ ਨੂੰ ਉਨ੍ਹਾਂ ਦੇ ਘਰਾਂ ਵਿਚ ਛੱਡਣ ਜਾਵਾਂਗਾ?'' ''ਟੀਨਾ ਚਲੀ ਜਾਵੇ, ਮੈਂ ਨਹੀਂ ਜਾਣਾ ਚਾਹੁੰਦਾ।''

ਐਤਵਾਰ ਨੂੰ ਜਦੋਂ ਬਿੱਲੀ ਅਤੇ ਉਸਦੇ ਬਲੂੰਗੜਿਆਂ ਨੂੰ ਲਿਜਾਇਆ ਜਾ ਰਿਹਾ ਸੀ ਯੂਸਫ਼ ਫਲੈਟ ਤੋਂ ਬਾਹਰ ਹੀ ਰਿਹਾ। ਉਹ ਉਸ ਬਸਤੀ ਦੇ ਆਲੇ



ਦੁਆਲੇ ਘੁੰਮਦਾ ਰਿਹਾ ਅਤੇ ਇਹ ਪਤਾ ਕਰਨ ਦੀ ਕੋਸ਼ਿਸ਼ ਵੀ ਨਾ ਕੀਤੀ ਕਿ ਬਿੱਲੀ ਨੂੰ ਕਿਥੇ ਲਿਜਾਇਆ ਜਾ ਰਿਹਾ ਹੈ। ਨਾ ਹੀ ਟੀਨਾ ਦੇ ਰੋਣ ਦੀ ਉਸਨੇ ਪ੍ਰਵਾਹ ਕੀਤੀ। ਉਸ ਨੂੰ ਇਹ ਸੋਚ ਕੇ ਦੁੱਖ ਹੋਇਆ ਕਿ ਹੁਣ ਸ਼ਾਇਦ ਫੇਰ ਕਦੇ ਉਹ ਆਪਣੀ ਮਾਣੋ ਨੂੰ ਨਹੀਂ ਦੇਖ ਸਕੇਗਾ। ਫੇਰ ਵੀ ਉਹ ਖ਼ੁਸ਼ ਸੀ ਕਿ ਫਲੈਟਾਂ ਵਿਚ ਰਹਿਣ ਵਾਲੇ ਲੋਕਾਂ ਨੂੰ ਪਾਲਤੂ ਪਸ਼ੂ ਰੱਖਣ ਦੀ ਆਗਿਆ ਨਹੀਂ। ਇਸ ਦਾ ਅਰਥ ਇਹ ਹੋਇਆ ਕਿ ਉਹ ਹੋਰ ਕੋਈ ਬਿੱਲੀ ਨਹੀਂ ਰੱਖ ਸਕਦੇ। ਸ਼ਾਮ ਪੈਣ ਲੱਗੀ ਤਾਂ ਯੂਸਫ਼ ਨੇ ਸੋਚਿਆ ਘਰ ਨੂੰ ਪਰਤ ਜਾਵੇ। ਜੇਕਰ ਉਹ ਬਹੁਤਾ ਚਿਰ ਘਰੋਂ ਬਾਹਰ ਰਿਹਾ ਤਾਂ ਮਾਂ-ਪਿਉ ਨੂੰ ਚਿੰਤਾ ਲੱਗ ਜਾਏਗੀ। ਉਹ ਲਿਫਟ ਵਿਚ ਬੈਠ ਕੇ ਆਪਣੀ ਮੰਜ਼ਲ ਤਕ ਪੁੱਜਾ ਅਤੇ ਫੇਰ ਵਿਚਕਾਰ ਦੇ ਰਸਤੇ ਆਪਣੇ ਫਲੈਟ ਵਿਚ ਗਿਆ। ਘਰ ਦੇ ਦੂਜੇ ਜੀਆ ਘਰ ਵਿਚ ਹਾਜ਼ਰ ਸਨ। ਬੂਹੇ ਕੋਲ ਪੁੱਜਿਆ ਤਾਂ ਉਨ੍ਹਾਂ ਨੂੰ ਗੱਲਾਂ ਕਰਦੇ ਸੁਣਿਆ। ਜਦੋਂ ਉਹ ਅੰਦਰ ਵੜਿਆ ਤਾਂ ਉਹ ਉਸ ਵਲ ਦੇਖਣ ਲੱਗੇ। ਕੋਈ ਕੁਝ ਨਹੀਂ ਬੋਲਿਆ, ਪਰ ਉਹ ਜਾਣਦਾ ਸੀ ਕਿ ਸਭ ਨੂੰ ਉਸ ਉਤੇ ਤਰਸ ਆ ਰਿਹਾ ਸੀ। ਉਹ ਆਪਣੇ ਕਮਰੇ ਵਿਚ ਦਾਖ਼ਲ ਹੋਇਆ ਅਤੇ ਦਹਿਲੀਜ਼ ਉਤੇ ਚੁੱਪਚਾਪ ਖਲੋ ਗਿਆ। ਅੰਦਰ ਝਾਤ ਪਾਈ ਤਾਂ ਉਹ ਖੁਸ਼ੀ ਨਾਲ ਬੋਲ ਉਠਿਆ, "ਮਾਣੋ ਬਿੱਲੀ! ਹਾਏ ਕਿੰਨੀ ਸੋਹਣੀ।" ਸਾਹਮਣੇ ਦੀਵਾਰ ਉਤੇ ਬਿੱਲੀ ਅਤੇ ਉਸਦੇ ਤਿੰਨ ਮਲੂਕ ਬਲੂੰਗੜਿਆਂ ਦੀ ਤਸਵੀਰ ਟੰਗੀ ਹੋਈ ਸੀ ਜਿਹੜੀ ਉਸਦੇ ਪਿਤਾ ਨੇ ਖਿੱਚੀ ਸੀ। ਅਤੇ ਜਦੋਂ ਉਸਨੇ ਤਸਵੀਰ ਦੇ ਪਿਛਲੇ ਪਾਸੇ ਤੱਕਿਆ ਤਾਂ ਉਥੇ ਚਾਰੋਂ ਬਿੱਲੀਆਂ ਦੇ ਪਤੇ ਲਿਖੇ ਦਿੱਸੇ। ਉਹ ਜਦੋਂ ਜੀ ਕਰੇ ਉਨ੍ਹਾਂ ਨੂੰ ਮਿਲਣ ਲਈ ਜਾ ਸਕਦਾ ਸੀ ਅਤੇ ਉਸ ਸਮੇਂ ਉਸਦੇ ਸਾਹਮਣੇ ਮਾਣੋ ਬਿੱਲੀ ਅਤੇ ਬਲੂੰਗੜਿਆਂ ਦੀ ਯਾਦ ਦਿਵਾਉਂਦੀ ਪਿਆਰੀ ਪਿਆਰੀ ਤਸਵੀਰ ਸੀ। ਉਹ ਇਸ ਤਸਵੀਰ ਨੂੰ ਸਦਾ ਆਪਣੇ ਕੋਲ ਰੱਖੇਗਾ।

**ਚਿੱਤਰਕਾਰ — ਚਿਨੇ ਓ.ਟੀ.**

## ਸ੍ਰੀਲੰਕਾ

# ਘਰ ਜਿੱਡੀ ਵੱਡੀ ਲਾਲਟੈਣ

### ਸਿਬੀਲ ਵਤਾਸਿੰਹ

ਸ੍ਰੀਲੰਕਾ ਵਿਚ ਵੈਸਾਖ ਦਾ ਉਤਸਵ ਮਈ ਵਿਚ ਮਨਾਇਆ ਜਾਂਦਾ ਹੈ। ਇਨ੍ਹਾਂ ਦਿਨਾਂ ਵਿਚ ਪੂਰਨਮਾਸ਼ੀ ਦਾ ਚੰਨ ਪੂਰੇ ਚਾਨਣ ਅਤੇ ਆਭਾ ਨਾਲ ਚਮਕਦਾ ਹੈ। ਇਸ ਦਿਨ ਮਹਾਤਮਾ ਬੁੱਧ ਦੇ ਸਤਿਕਾਰ ਵਿਚ ਇਕ ਭੰਡਾਰਾ ਹੁੰਦਾ ਹੈ। ਜਦੋਂ ਲੋਕਾਂ ਦੀ ਭੀੜ ਬੁੱਧ ਦੀ ਪੂਜਾ ਲਈ ਮੰਦਰਾਂ ਵਲ ਜਾਂਦੀ ਹੈ ਉਨ੍ਹਾਂ ਦੇ ਦਿਲ ਖੁਸ਼ੀ ਨਾਲ ਭਰਪੂਰ ਹੁੰਦੇ ਹਨ। ਉਹ ਖੀਰ ਅਤੇ ਅਗਰਬੱਤੀ ਦੀਆਂ ਲੰਮੀਆਂ, ਪਤਲੀਆਂ ਤੇ ਖੁਸ਼ਬੂਦਾਰ ਤੀਲੀਆਂ ਚੜ੍ਹਾਵੇ ਲਈ ਲੈ ਕੇ ਜਾਂਦੇ ਹਨ। ਉਹ ਢੇਰਾਂ ਦੇ ਢੇਰ ਫੁਲ ਵੀ ਲੈ ਕੇ ਜਾਂਦੇ ਹਨ। ਅਤੇ ਇਨ੍ਹਾਂ ਨੂੰ ਅਰਪਣ ਕਰਨ ਸਮੇਂ ਬੁੱਧ ਦੀ ਇਹ ਸਿੱਖਿਆ ਵਾਰ ਵਾਰ ਦੁਹਰਾਉਂਦੇ ਹਨ, ''ਜਿਵੇਂ ਇਨ੍ਹਾਂ ਫੁੱਲਾਂ ਨੇ ਕੁਮਲਾ ਜਾਣਾ ਹੈ, ਉਸੇ ਤਰ੍ਹਾਂ ਸਾਡਾ ਜੀਵਨ ਵੀ ਇਕ ਦਿਨ ਕੁਮਲਾ ਜਾਵੇਗਾ। ਜਿਸ ਤਰ੍ਹਾਂ ਇਨ੍ਹਾਂ ਫੁਲਾਂ ਨੇ. . .''



ਕੁਝ ਲੋਕ ਇਸ ਪਵਿੱਤਰ ਤਿਉਹਾਰ ਦੇ ਪਹਿਲੇ ਦਿਨ ਤਾੜੀ ਲਾ ਕੇ ਤੀਜੇ ਪਹਿਰ ਤੋਂ ਲੈ ਕੇ ਅਗਲੇ ਦਿਨ ਅੰਮ੍ਰਿਤ ਵੇਲੇ ਤੱਕ ਵਰਤ ਰੱਖ ਕੇ ਮਨਾਉਂਦੇ ਹਨ। ਦੂਜੇ ਲੋਕ ਭਿਖਸ਼ੂਆਂ ਕੋਲੋਂ ਮਹਾਤਮਾਂ ਬੁੱਧ ਦੀ ਸਿੱਖਿਆ ਅਤੇ ਪ੍ਰਵਚਨ ਸੁਣਦੇ ਹਨ। ਅਤੇ ਕੁਝ ਹੋਰ ਲੋਕ ਆਪਣੇ ਤੋਂ ਗਰੀਬ ਬੰਦਿਆਂ ਨੂੰ ਦਾਨ ਦਿੰਦੇ ਹਨ ਤਾਂ ਜੋ ਨਿਰਧਨ ਲੋਕ ਇਸ ਵੈਸਾਖ ਦੇ ਤਿਉਹਾਰ ਉਤੇ ਦੁਰਲਭ 'ਫੀਸਟ' ਦਾ ਆਨੰਦ ਮਾਣ ਸਕਣ।

ਇਸ ਪਹਿਲੇ ਦਿਨ ਦੇ ਆਸਣ ਵੇਲੇ ਵੰਨ-ਸੁਵੰਨੇ ਰੰਗਾਂ ਦੀਆਂ ਬਹੁਤ ਸਾਰੀਆਂ ਰੋਸ਼ਨੀਆਂ ਘਰ ਘਰ ਜਗਮਗਾਉਣ ਲੱਗਦੀਆਂ ਹਨ। ਵੈਸਾਖ ਦੇ ਤਿਉਹਾਰ ਨੂੰ ਮਨਾਉਣ ਲਈ ਲਾਲਟੈਣਾਂ ਬਾਲੀਆਂ ਜਾਂਦੀਆਂ ਹਨ ਅਤੇ ਮਹਾਤਮਾ ਬੁੱਧ ਦੇ ਜੀਵਨ ਦੀਆਂ ਤਿੰਨ ਮੁੱਖ ਘਟਨਾਵਾਂ ਨੂੰ ਯਾਦ ਕੀਤਾ ਜਾਂਦਾ ਹੈ। ਕੁਮਾਰ ਸਿੱਧਾਰਥ ਦੇ ਰੂਪ ਵਿਚ ਉਨ੍ਹਾਂ ਦਾ ਜਨਮ, ਜਿਸ ਦਿਨ ਉਨ੍ਹਾਂ ਨੂੰ ਗਿਆਨ ਹੋਇਆ ਤੇ ਉਹ ਬੁੱਧ ਬਣੇ ਅਤੇ ਉਹ ਦਿਨ ਜਦੋਂ ਉਨਾਂ ਨੇ ਚੋਲਾ ਛੱਡਿਆ ਅਤੇ ਨਿਰਵਾਨ ਪ੍ਰਾਪਤ ਕੀਤਾ। ਇਸ ਤਰ੍ਹਾਂ ਲੋਕ ਡੂੰਘੀ ਸ਼ਰਧਾ ਤੇ ਖੁਸ਼ੀ ਮਨਾਉਂਦੇ ਹਨ, ਉਨ੍ਹਾਂ ਦੇ ਨਾਂ ਨੂੰ ਜਪਦੇ ਹਨ ਅਤੇ ਉਨ੍ਹਾਂ ਦੇ ਮਾਰਗ-ਦਰਸ਼ਨ ਉਤੇ ਤੁਰਨ ਦੀ ਕੋਸ਼ਿਸ਼ ਕਰਦੇ ਹਨ।

ਇਸੇ ਵੈਸਾਖ ਉਤਸਵ ਨੂੰ ਮਨਾਉਂਦੇ ਹੋਏ ਇਕ ਮੁੰਡਾ ਲਾਲਟੈਣ ਤਿਆਰ ਕਰ ਰਿਹਾ ਸੀ। ਉਸ ਨੇ ਆਪਣੀ ਦਾਦੀ ਦੇ ਕੱਦੂ ਬਦਲੇ ਬਾਂਸ ਦੀਆਂ ਕਾਨੀਆਂ ਲੈ ਲਈਆਂ ਅਤੇ ਹੁਣ ਬੈਠਾ ਕਾਨੀਆਂ ਨੂੰ ਜੋੜ ਜੋੜ ਕੇ ਲਾਲਟੈਣਾਂ ਦਾ ਚਮਕਦਾਰ ਢਾਂਚਾ ਬਣਾਉਣ ਵਿਚ ਰੁੱਝਿਆ ਹੋਇਆ ਸੀ। ਉਹ ਇਕ ਇਹੋ ਜਿਹੀ ਵਿਸ਼ਾਲ ਲਾਲਟੈਣ ਬਨਾਉਣੀ ਚਾਹੁੰਦਾ ਸੀ ਜਿਹੋ ਜਿਹੀ ਉਸ ਨੇ ਪਿਛਲੇ ਸਾਲ ਸ਼ਹਿਰ ਵਿਚ ਦੇਖੀ ਸੀ, ਜਦੋਂ ਉਹ ਆਪਣੀ ਦਾਦੀ ਨਾਲ ਕੁਝ ਗੁਆਂਢੀਆਂ ਵਲੋਂ ਉਥੇ ਰੋਸ਼ਨੀ ਨਾਲ ਕੀਤੀ ਗਈ ਸਜਾਵਟ ਨੂੰ ਦੇਖਣ ਲਈ ਗਿਆ ਸੀ। ਕਈ ਲਾਲਟੈਣਾਂ ਤਾਂ ਘਰ ਜਿੱਡੀਆਂ ਵੱਡੀਆਂ ਲਗਦੀਆਂ ਸਨ ਅਤੇ ਮੁੰਡਾ ਉਨ੍ਹਾਂ ਨੂੰ ਭੁਲਾ ਨਹੀਂ ਸੀ ਸਕਿਆ।

ਵੈਸਾਖ ਦਾ ਉਤਸਵ ਸ਼ੁਰੂ ਹੋਣ ਵਿਚ ਹੁਣ ਕੇਵਲ ਵੀਹ ਦਿਨ ਰਹਿ ਗਏ ਸਨ ਅਤੇ ਸਾਰੇ ਪਿੰਡਵਾਸੀ, ਕੀ ਜੁਆਨ ਤੇ ਕੀ ਬੁੱਢੇ, ਤਿਆਰੀਆਂ ਵਿਚ ਲੱਗੇ ਹੋਏ ਸਨ। ਵੱਡੇ ਵੱਡੇ ਸਮੂਹਾਂ ਵਿਚ ਪਰਿਵਾਰ ਮਿਲ ਕੇ ਕੰਮ ਕਰ ਰਹੇ ਸਨ ਅਤੇ ਛੋਟੀਆਂ ਛੋਟੀਆਂ ਲਾਲਟੈਣਾਂ ਦੇ ਗੁੱਛੇ ਬਣਾ ਰਹੇ ਸਨ ਜਿਹੜੇ ਵੈਸਾਖ ਦੀ ਰਾਤ ਨੂੰ ਇਕ ਮਨਮੋਹਕ ਦ੍ਰਿਸ਼ ਪੇਸ਼ ਕਰਨ ਵਾਲੇ ਸਨ। ਇਹ ਬੱਚੇ ਖਾਸ ਤੌਰ ਤੇ ਚਾਹੁੰਦੇ ਸਨ ਕਿ ਉਨਾਂ ਦੇ ਪਰਿਵਾਰਾਂ ਦੀਆਂ ਲਾਲਟੈਣਾਂ ਪਿੰਡ ਵਿਚੋਂ ਸਭ ਤੋਂ ਸ਼ਾਨਦਾਰ ਹੋਣ ਅਤੇ ਉਹ ਆਪਣੇ ਭੈਣਾਂ ਭਰਾਵਾਂ ਨਾਲ ਰਲ ਕੇ



ਵੱਡੇ ਜੋਸ਼ ਨਾਲ ਕੰਮ ਕਰ ਰਹੇ ਸਨ। ਪਰ ਉਸ ਮੁੰਡੇ ਨੂੰ ਜਿਹੜਾ ਘਰ ਜਿੱਡੀ ਲਾਲਟੈਣ ਬਣਾਉਣੀ ਚਾਹੁੰਦਾ ਸੀ ਇਕੱਲਿਆਂ ਹੀ ਕੰਮ ਕਰਨਾ ਪੈ ਰਿਹਾ ਸੀ। ਉਹਦਾ ਕੋਈ ਭੈਣ ਭਰਾ ਨਹੀਂ ਸੀ। ਕੇਵਲ ਇਕ ਬੁੱਢੀ ਦਾਦੀ ਸੀ ਜਿਸਦੇ ਨਾਲ ਉਹ ਇਕ ਨਿੱਕੇ ਜਿਹੇ ਕੱਚੇ ਘਰ ਵਿਚ ਰਹਿੰਦਾ ਸੀ।

ਉਸਦੀ ਦਾਦੀ ਉਸ ਨੂੰ ਬਹੁਤ ਪਿਆਰ ਕਰਦੀ ਸੀ। ਉਹ [illegible] ਉਸ ਕੋਲ ਆ ਕੇ ਰਹਿਣ ਲੱਗਾ ਸੀ ਜਦੋਂ ਉਹ ਹਾਲੇ ਨਿੱਕਾ ਸੀ ਅਤੇ ਦਾਦੀ ਨੇ ਇਸ ਬੱਚੇ ਨੂੰ ਪੂਰੇ ਧਿਆਨ ਅਤੇ ਲਾਡ ਨਾਲ ਪਾਲਿਆ ਸੀ। ਉਹ ਹਾਲੇ ਵੀ ਉਸਨੂੰ 'ਪਾਟਿਆ' ਕਿਹਾ ਕਰਦੀ ਸੀ। (ਪਾਟਿਆ ਦਾ ਅਰਥ ਸ੍ਰੀਲੰਕਾ ਵਿਚ ਛੋਟਾ ਬੱਚਾ ਹੁੰਦਾ ਹੈ।)

ਆਪਣੀ ਰੋਜ਼ੀ ਰੋਟੀ ਲਈ ਦਾਦੀ ਸਬਜ਼ੀਆਂ ਵੇਚਿਆ ਕਰਦੀ ਸੀ ਅਤੇ ਇਹ ਸਬਜ਼ੀਆਂ ਉਹ ਆਪਣੇ ਘਰ ਦੇ ਪਿੱਛੇ ਵਾਲੇ ਖੇਤ ਵਿਚ ਉਗਾਇਆ ਕਰਦੀ ਸੀ। ਇਹ ਥਕਾਉਣ ਵਾਲਾ ਕੰਮ ਸੀ। ਜਦੋਂ ਪਾਟਿਆ ਵੱਡਾ ਹੋ ਕੇ ਉਸ ਦਾ ਹੱਥ ਵਟਾਉਣ ਲੱਗਾ ਤਾਂ ਉਹ ਬਹੁਤ ਖੁਸ਼ ਹੋਈ। ਭਾਵੇਂ ਉਹ ਅਜੇ ਕੇਵਲ ਦਸ ਸਾਲ ਦਾ ਸੀ ਪਰ ਪੂਰੇ ਆਦਮੀ ਜਿੰਨਾ ਕੰਮ ਕਰਦਾ ਸੀ ਜਿਵੇਂ ਗੋਡੀ ਕਰਨਾ, ਮਿੱਟੀ ਨੂੰ ਉਪਰ ਥੱਲੇ ਕਰਨਾ, ਬੂਟਿਆਂ ਨੂੰ ਪਾਣੀ ਦੇਣਾ ਅਤੇ ਖਾਦ ਪਾਉਣਾ।

ਉਹ ਸਕੂਲ ਪੜ੍ਹਨ ਵੀ ਜਾਂਦਾ ਸੀ ਅਤੇ ਦਾਦੀ ਨੂੰ ਹਿਸਾਬ ਕਰਨ ਵਿਚ ਮਦਦ ਦੇਣ ਲਈ ਗਿਣਤੀ ਵੀ ਸਿੱਖਦਾ ਸੀ। ਆਪਣੀਆਂ ਸਕੂਲ ਦੀਆਂ ਕਿਤਾਬਾਂ ਵਿਚੋਂ ਪੜ੍ਹ ਪੜ੍ਹ ਕੇ ਉਸ ਨੂੰ ਸੁਣਾਇਆ ਕਰਦਾ ਸੀ। ਹਰ ਐਤਵਾਰ ਨੂੰ ਤੜਕੇ ਹੀ ਉਹ ਬਾਜ਼ਾਰ ਦੇ ਮੇਲੇ ਵਿਚ ਆਪਣੀਆਂ ਲੋੜੀਂਦੀਆਂ ਚੀਜ਼ਾਂ ਖ਼ਰੀਦਣ ਅਤੇ ਸਬਜ਼ੀਆਂ ਵੇਚਣ ਜਾਇਆ ਕਰਦਾ ਸੀ। ਦਾਦੀ-ਪੋਤੇ ਦੀ ਇਹ ਇਕ ਸੁਖੀ ਜੋੜੀ ਸੀ।

ਦਾਦੀ ਸਾਰਾ ਦਿਨ ਕੰਮ ਕਰੀ ਜਾਂਦੀ। ਪਾਟਿਆ ਉਨ੍ਹਾਂ ਦੇ ਕੰਮ ਵਿਚ ਹੱਥ ਵਟਾਉਂਦਾ ਸੀ। ਬਾਗ਼ ਵਿਚ ਪੰਛੀਆਂ ਨੂੰ ਡਰਾਉਣ ਲਈ ਉਸਨੇ ਇਕ ਘੜਿਆਲ ਬਣਾਇਆ ਸੀ ਅਤੇ ਵਾੜ ਉਤੇ ਇਕ ਡਰਨਾ ਬਣਾ ਕੇ ਲਾਇਆ ਸੀ। ਸਾਹਮਣੇ ਦੇ ਵਿਹੜੇ ਵਿਚ ਉਸਨੇ ਫੁੱਲਾਂ ਦੀਆਂ ਕੁਝ ਕਿਆਰੀਆਂ ਵੀ ਬਣਾਈਆਂ ਸਨ। ਆਪਣੇ ਦਿਲ ਪਰਚਾਵੇ ਲਈ ਉਹ ਨਕਲੀ ਬੰਦੂਕ ਵੀ ਬਣਾਉਂਦਾ ਸੀ। ਜਦੋਂ ਉਹ ਦਾਦੀ ਦੇ ਲਾਗੇ ਕੰਮ ਕਰ ਰਿਹਾ ਹੁੰਦਾ ਤਾਂ ਉਹ ਖੁਸ਼ ਰਹਿੰਦੀ। ਉਹ ਉਸ ਨੂੰ ਮਿਹਨਤੀ ਨਿੱਕਾ ਆਦਮੀ ਕਿਹਾ ਕਰਦੀ ਸੀ। ਜਦੋਂ ਉਸਨੇ ਮੁੰਡੇ ਨੂੰ ਲਾਲਟੈਣ ਬਣਾਉਂਦੇ ਤੱਕਿਆ ਤਾਂ ਹੱਸ ਕੇ ਬੋਲੀ, "ਓਏ! ਇਹ ਤਾਂ ਘਰ ਜਿੱਡੀ ਵੱਡੀ ਹੈ। ਅਸੀਂ ਇਸ ਦੇ ਅੰਦਰ ਰਹਿ ਸਕਦੇ ਹਾਂ, ਹੈ ਨਾ?"

ਪਾਟਿਆ ਹਰ ਸ਼ਾਮ ਨੂੰ ਲਾਲਟੈਣ ਬਣਾਉਣ ਦਾ ਕੰਮ ਕਰਦਾ ਸੀ ਅਤੇ ਗੁਆਂਢੀ ਬੱਚੇ ਉਸ ਨੂੰ ਇਹ ਲਾਲਟੈਣ ਬਣਾਉਂਦੇ ਦੇਖਣ ਆਇਆ ਕਰਦੇ ਸਨ। ਛੇਤੀ ਹੀ ਇਸ ਵਿਸ਼ਾਲ ਲਾਲਟੈਣ ਦੀ ਚਰਚਾ ਦੂਰ ਦੂਰ ਤਕ ਫੈਲ ਗਈ ਅਤੇ ਹਰ ਪਾਸੇ ਤੋਂ ਬੱਚੇ ਪਾਟਿਆ ਦਾ ਕਮਾਲ ਦੇਖਣ ਲਈ ਆਉਣ ਲੱਗੇ।

"ਪਰ ਇਸ ਏਨੀ ਵੱਡੀ ਲਾਲਟੈਣ ਨੂੰ ਤੁਸੀਂ ਲਟਕਾਓਗੇ ਕਿਥੇ?" ਬੱਚੇ ਉਸ ਨੂੰ ਪੁੱਛਦੇ।

"ਮੈਂ ਇਸ ਨੂੰ ਲਟਕਾਉਣਾ ਤਾਂ ਹੈ ਹੀ ਨਹੀਂ, ਪਾਟਿਆ ਵਿਸ਼ਵਾਸ ਨਾਲ ਉਤਰ ਦਿੰਦਾ। ਮੈਂ ਤਾਂ ਇਸ ਨੂੰ ਏਥੇ ਹੀ ਪਈ ਰਹਿਣ ਦੇਵਾਂਗਾ।"

ਬਾਂਸ ਦਾ ਬਣਿਆ ਇਹ ਢਾਂਚਾ ਘਰ ਦੇ ਸਾਹਮਣੇ ਦੇ ਛੋਟੇ ਜਿਹੇ ਕੱਚੇ ਰਸਤੇ ਉਤੇ ਰੱਖਿਆ ਹੋਇਆ ਸੀ। ਇਹ ਦਿਨੋ ਦਿਨ ਵਧਦਾ ਹੀ ਗਿਆ। ਇਥੋਂ ਤਕ ਕਿ ਹੁਣ ਉਨ੍ਹਾਂ ਨੂੰ ਘਰ ਵਿਚ ਵੜਨ ਲਈ ਢਾਂਚੇ ਦੇ ਥੱਲਿਓਂ ਪੇਟ ਦੇ ਭਾਰ ਲੰਘਣਾ ਪੈਂਦਾ ਸੀ। ਵੈਸਾਖ ਤੋਂ ਛੇ ਦਿਨ ਪਹਿਲਾਂ ਆਖ਼ਰ ਪਾਟਿਆ ਨੇ ਢਾਂਚਾ ਪੂਰਾ ਕਰ ਲਿਆ। ਇਸ ਦੇ ਮੂਹਰੇ ਬੈਠੇ ਇਸ ਦੀ ਸ਼ਲਾਘਾ ਕਰਦੇ ਹੋਏ ਉਸ ਨੂੰ ਵਿਚਾਰ ਆਇਆ ਕਿ ਐਡੀ ਵਿਸ਼ਾਲ ਲਾਲਟੈਣ ਉਤੇ ਲਾਉਣ ਲਈ ਕਾਗਜ਼ ਖ਼ਰੀਦਣ ਦੀ ਸਮਰਥਾ ਉਨ੍ਹਾਂ ਵਿਚ ਕਿਥੇ ਸੀ। ਇਸੇ ਚਿੰਤਾ ਵਿਚ

ਡੁੱਬਿਆ ਉਹ ਇਹ ਦੇਖਣ ਗਿਆ ਕਿ ਉਸ ਦੇ ਮਿੱਤਰਾਂ ਨੇ ਕਿੰਨੀਆਂ ਲਾਲਟੈਣਾਂ ਬਣਾਈਆਂ ਹਨ। ਉਨ੍ਹਾਂ ਵਿਚੋਂ ਜ਼ਿਆਦਾ ਨੇ ਆਪਣਾ ਕੰਮ ਸਮਾਪਤ ਕਰ ਲਿਆ ਸੀ। ਉਹ ਘਰਾਂ ਦੇ ਅੰਦਰ ਸਜੀਆਂ ਸਜਾਈਆਂ ਬੀਬੀਆਂ ਵਰਗੇ ਖਿਡੌਣੇ ਸਨ ਜੋ ਵਿਆਹ ਵਿਚ ਜਾਣ ਲਈ ਤਿਆਰ ਹੋਣ। ਉਸ ਨੂੰ ਆਪਣੇ ਅਣ-ਕੱਜੇ ਢਾਂਚੇ ਦਾ ਖ਼ਿਆਲ ਆਇਆ ਜਿਹੜਾ ਸਾਹਮਣੇ ਦਾ ਬੂਹਾ ਰੋਕੀ ਖਲੋਤਾ ਸੀ। ਉਹ ਉਦਾਸ ਜਿਹਾ ਘਰ ਪਰਤਿਆ। ਉਥੇ ਉਹ ਢਾਂਚਾ ਇਕ ਕੰਗਾਲ ਇਸਤਰੀ ਵਾਂਗ ਖਲੋਤਾ ਸੀ ਜਿਹੜੀ ਸੋਹਣੀ ਬਣ ਸਕਦੀ ਸੀ ਜੇਕਰ ਉਸਨੂੰ ਸੁੰਦਰ ਵਸਤਰ ਪਹਿਨਾ ਦਿਤੇ ਜਾਂਦੇ।

ਦੁਪਹਿਰ ਦਾ ਸਮਾਂ ਸੀ। ਉਹ ਆਪਣੀ ਦਾਦੀ ਨੂੰ ਮਿਲਣ ਲਈ ਰਸੋਈ ਵਿਚ ਗਿਆ। ਉਹ ਬੈਠੀ ਚਾਵਲਾਂ ਦੀ ਹਾਂਡੀ ਥੱਲੇ ਅੱਗ ਮਘਾ ਰਹੀ ਸੀ ਅਤੇ ਹਾਂਡੀ ਦੇ ਢੱਕਣ ਵਿਚਕਾਰ ਬੁਲਬੁਲੇ ਉੱਠਣ ਲਗ ਪਏ ਸਨ।

''ਮੈਂ ਤਾਂ ਮੂਰਖ ਨਿਕਲਿਆ, ਦਾਦੀ।'' ਉਸ ਨੇ ਗੱਲ ਤੋਰੀ।

''ਉਹ ਕਿਵੇਂ, ਮੇਰੇ ਪਿਆਰੇ ਬੱਚੇ'' ਦਾਦੀ ਨੇ ਉਸ ਵਲ ਤੱਕਦੇ ਹੋਏ ਪੁੱਛਿਆ।

ਪਾਟਿਆ ਦੀਆਂ ਅੱਖਾਂ ਵਿਚ ਅੱਥਰੂ ਆ ਗਏ। ਉਹ ਬੋਲਿਆ, ''ਸਾਡੇ ਕੋਲ ਇਸ ਲਾਲਟੈਣ ਉਤੇ ਲਾਉਣ ਲਈ ਬਹੁਤ ਸਾਰਾ ਕਾਗਜ਼ ਨਹੀਂ ਹੈ।''

''ਹਾਏ! ਕਿਉਂ ਨਹੀਂ ਹੋਵੇਗਾ?'' ਦਾਦੀ ਨੇ ਕਿਹਾ, ''ਕਾਗਜ਼ ਬਥੇਰਾ, ਤੂੰ ਚਿੰਤਾ ਨਾ ਕਰ।''

ਪਾਟਿਆ ਹੈਰਾਨ ਰਹਿ ਗਿਆ। ਦਾਦੀ ਨੇ ਉਸ ਨੂੰ ਆਪਣਾ ਮਤਲਬ ਸਮਝਾਇਆ, ''ਕਲ੍ਹ ਸ਼ਨਿਚਰਵਾਰ ਹੈ। ਆਪਾਂ ਆਪਣੀਆਂ ਸ਼ਕਰਕੰਦੀਆਂ ਪੁੱਟਾਂਗੇ ਅਤੇ ਐਤਵਾਰ ਨੂੰ ਉਨ੍ਹਾਂ ਨੂੰ ਬਾਜ਼ਾਰ ਵਿਚ ਵੇਚ ਦੇਵਾਂਗੇ। ਅਤੇ ਫੇਰ. .ਮੈਂ ਉਹ ਰੁਕ ਗਈ ਤੇ ਪਾਟਿਆ ਦਾ ਚਿਹਰਾ ਚਮਕਣ ਲੱਗਾ। ਹੁਣ ਉਸਦੀਆਂ ਅੱਖਾਂ ਵਿਚ ਅੱਥਰੂ ਨਹੀਂ ਸਨ ਅਤੇ ਉਸ ਦੇ ਚਿਹਰੇ ਉਤੇ ਮੁਸਕਾਨ ਫੈਲ ਗਈ। ''ਅਤੇ ਫੇਰ ਸਾਡੇ ਘਰ ਵਿਚ ਵੀ ਇੰਦਰ ਧਨੁਸ਼ ਜਗਮਗਾਏਗਾ'' ਦਾਦੀ ਨੇ ਕਿਹਾ।

ਸ਼ਨਿਚਰਵਾਰ ਨੂੰ ਉਨ੍ਹਾਂ ਨੇ ਸ਼ਕਰਕੰਦੀਆਂ ਪੁੱਟੀਆਂ ਅਤੇ ਉਸ ਨੂੰ ਚੰਗੇ ਭਾਅ ਬਾਜ਼ਾਰ ਵਿਚ ਵੇਚ ਦਿੱਤਾ। ਬਾਜ਼ਾਰ ਤੋਂ ਮੁੜਦੇ ਸਮੇਂ ਪਾਟਿਆ ਬਹੁਤ ਪ੍ਰਸੰਨ ਸੀ। ਉਹ ਕਲਪਨਾ ਕਰ ਸਕਦਾ ਸੀ ਕਿਵੇਂ ਉਸ ਦੀ ਲਾਲਟੈਣ ਵੈਸਾਖ ਦੀ ਰਾਤ ਨੂੰ ਜਗਮਗ ਜਗਮਗ ਕਰੇਗੀ। ਦਾਦੀ ਵੱਲ ਤੱਕਿਆ ਤਾਂ ਉਸ ਨੂੰ ਉਸ ਦੇ ਚਿਹਰੇ ਤੇ ਵੀ ਮੁਸਕਾਨ ਦਿਖਾਈ ਦਿੱਤੀ।

ਬਾਜ਼ਾਰ ਵਿਚ ਦੁਕਾਨਾਂ ਵੈਸਾਖ ਕਰਕੇ ਖ਼ਾਸ ਚੀਜ਼ਾਂ ਦਾ ਰੰਗਾਰੰਗ ਪ੍ਰਦਰਸ਼ਨ

ਕਰ ਰਹੀਆਂ ਸਨ। ਚੋਖੇ ਰੰਗਾਂ ਵਾਲੇ ਕਾਗਜ਼, ਝੰਡੀਆਂ, ਕਾਗਜ਼ ਦੀਆਂ ਟੋਪੀਆਂ, ਮਖੌਟੇ, ਕਾਗਜ਼ ਦੇ ਝੰਡੇ, ਗਜਰੇ ਅਤੇ ਬਾਲਟੀ ਦੀ ਸ਼ਕਲ ਦੀਆਂ ਢੇਰਾਂ ਲਾਲਟੈਣਾਂ ਵਿਕਾਊ ਸਨ। ਉਹ ਰੋਅਬ ਨਾਲ ਇਕ ਦੁਕਾਨ ਦੇ ਅੰਦਰ ਵੜਿਆ ਅਤੇ ਆਪਣੀ ਲਾਲਟੈਣ ਦੀ ਸਜਾਵਟ ਲਈ ਜੋ ਕੁਝ ਚਾਹੀਦਾ ਸੀ ਖ਼ਰੀਦ ਕੇ ਲੈ ਆਇਆ। ਫੇਰ ਉਹ ਦੋਨੋਂ ਘਰ ਨੂੰ ਪਰਤ ਆਏ।

ਦੁਪਹਿਰ ਦੇ ਖਾਣੇ ਤੋਂ ਛੇਤੀ ਮਗਰੋਂ ਦਾਦੀ ਥੋੜ੍ਹਾ ਚਿਰ ਆਰਾਮ ਕਰਨ ਲਈ ਲੇਟ ਗਈ। ਉਹ ਦਿਨ ਭਰ ਦੀ ਥੱਕੀ ਹੋਈ ਸੀ। ਪਾਟਿਆ ਨੇ ਨਵੇਂ ਅਤੇ ਕੂਲੇ ਕਾਗਜ਼ ਨੂੰ ਜ਼ਮੀਨ ਉਤੇ ਫੈਲਾਇਆ। ਫੇਰ ਦਾਦੀ ਦੀ ਪੁਰਾਣੀ ਕੈਂਚੀ ਕੱਢੀ। ਪਰ ਪਤਾ ਨਹੀਂ ਕਿਉਂ ਉਹ ਪਹਿਲੀ ਕਟਾਈ ਲਈ ਝਿਜਕਦਾ ਸੀ ਕਿ ਕਿਤੇ ਕੋਈ ਗ਼ਲਤੀ ਨਾ ਹੋ ਜਾਵੇ। ਉਸ ਨੂੰ ਪਤਾ ਸੀ ਕਿ ਜੇਕਰ ਕੋਈ ਗ਼ਲਤੀ ਹੋ ਗਈ ਅਤੇ ਕਾਗਜ਼ ਖ਼ਰਾਬ ਹੋ ਗਿਆ ਤਾਂ ਉਨ੍ਹਾਂ ਵਿਚ ਹੋਰ ਕਾਗ਼ਜ਼ ਮੁੱਲ ਲੈਣ ਦੀ ਸਮਰਥਾ ਨਹੀਂ ਸੀ। ਵੈਸਾਖ ਦੇ ਚਾਰ ਦਿਹਾੜੇ ਰਹਿ ਗਏ ਸਨ ਅਤੇ ਉਹ ਚਿੰਤਾ ਵਿਚ ਡੁੱਬਿਆ ਰਿਹਾ। ਜਦੋਂ ਦਾਦੀ ਜਾਗੀ ਅਤੇ ਘਰ ਦੇ ਕੰਮਾਂ ਵਿਚ ਰੁਝ ਗਈ ਤਾਂ ਉਸ ਨੇ ਦੇਖਿਆ ਕਿ ਲਾਲਟੈਣ ਦਾ ਕੰਮ ਅੱਗੇ ਨਹੀਂ ਵਧ ਰਿਹਾ। ''ਤੈਨੂੰ ਛੇਤੀ ਕਰਨੀ ਚਾਹੀਦੀ ਹੈ, ਪਾਟਿਆ।'' ਦਾਦੀ ਨੇ ਕਿਹਾ, 'ਹੁਣ ਜ਼ਿਆਦਾ ਸਮਾਂ ਨਹੀਂ ਬਚਿਆ।''

ਆਖ਼ਰ ਪਾਟਿਆ ਨੇ ਉਸ ਨੂੰ ਦੱਸ ਦਿੱਤਾ ਕਿ ਉਸ ਨੂੰ ਕਾਹਦੀ ਚਿੰਤਾ ਖਾ ਰਹੀਂ ਹੈ। ਦਾਦੀ ਨੇ ਹਾਮੀ ਭਰੀ ਕਿ ਉਹ ਨਵਾਂ ਕਾਗਜ਼ ਨਹੀਂ ਖ਼ਰੀਦ ਸਕਦੇ। ਥੋੜ੍ਹਾ ਸੋਚ ਕੇ ਉਹ ਕਾਗਜ਼ ਕੱਟਣ ਵਿਚ ਉਸਦੀ ਮਦਦ ਕਰਨ ਨੂੰ ਤਿਆਰ ਹੋ ਗਈ। ਪਰ ਪਹਿਲਾਂ ਉਸ ਨੇ ਸਾਰੇ ਘਰ ਨੂੰ ਝਾੜਨਾ ਤੇ ਧੋਣਾ ਸੀ, ਰਾਖ ਅਤੇ ਸਾਬਣ ਨਾਲ ਬਰਤਨ ਸਾਫ਼ ਕਰਨੇ ਸਨ, ਚਟਾਈਆਂ ਨੂੰ ਭਿਉਂ ਕੇ ਉਨ੍ਹਾਂ ਨੂੰ ਨਾਰੀਅਲ ਦੇ ਛਿਲੜਾਂ ਨਾਲ ਰਗੜਨਾ ਸੀ, ਸਾਰੇ ਕਪੜੇ ਤੇ ਚਾਦਰਾਂ ਨੂੰ ਧੋਣਾ ਸੀ ਅਤੇ ਵਾਧੂ ਖਾਣਾ ਬਣਾਉਣਾ ਸੀ ਤਾਂ ਜੋ ਵੈਸਾਖ ਦੇ ਪਹਿਲੇ ਦਿਨ ਉਹ ਕੇਵਲ ਪੂਜਾ ਵਿਚ ਮਗਨ ਰਹਿ ਸਕੇ।

ਸੋ ਦਾਦੀ ਉਤਸਵ ਤੋਂ ਪਹਿਲਾਂ ਆਖ਼ਰੀ ਦਿਨ ਹੀ ਉਸ ਦੀ ਮਦਦ ਕਰ ਸਕਦੀ ਸੀ। ਪਰ ਇਨ੍ਹਾਂ ਨੇ ਲਾਲਟੈਣ ਤਿਆਰ ਕਰਨ ਦਾ ਕੰਮ ਬਹੁਤ ਦਿਨ ਪਹਿਲਾਂ ਹੀ ਸ਼ੁਰੂ ਕਰ ਦਿਤਾ। ਇਹ ਕੰਮ ਉਨ੍ਹਾਂ ਦੀ ਆਸ ਤੋਂ ਵੱਧ ਕਠਿਨ ਸੀ। ਦਾਦੀ ਨੂੰ ਬਹੁਤ ਚਿਰ ਹੋਇਆ ਲਾਲਟੈਣ ਬਣਾਉਣ ਦਾ ਕੰਮ ਭੁਲ ਗਿਆ ਸੀ ਅਤੇ ਪਾਟਿਆ ਨੇ ਇਹ ਕੰਮ ਅਜੇ ਸਿਖਿਆ ਹੀ ਨਹੀਂ ਸੀ। ਪਰ ਉਸ ਨੂੰ ਯਾਦ ਸੀ ਕਿ ਸ਼ਹਿਰ ਦੀਆਂ ਲਾਲਟੈਣਾਂ ਕਿਹੋ ਜਿਹੀਆਂ ਲਗਦੀਆਂ ਸਨ ਅਤੇ ਦਾਦੀ ਨੇ ਅੱਧੀ ਸ਼ਤਾਬਦੀ ਤੋਂ ਪਹਿਲਾਂ ਦੀਆਂ ਆਪਣੇ ਬਚਪਨ ਦੀਆਂ ਲਾਲਟੈਣਾਂ ਵਲ ਧਿਆਨ ਕੀਤਾ। ਉਸ ਦੇ ਦਿਮਾਗ਼ ਵਿਚ ਮੁੜ ਖ਼ਿਆਲ ਆਉਣ ਲੱਗੇ ਕਿ ਫੁੱਲਾਂ ਦੇ ਕੱਟਣ ਦਾ ਕੀ ਢੰਗ ਹੈ ਅਤੇ ਸੱਭ ਤੋਂ ਵਧੀਆ ਝਾਲਰਾਂ ਵਾਲੀਆਂ

ਪੂਛਾਂ ਕਿਵੇਂ ਕੱਟੀਆਂ ਜਾ ਸਕਦੀਆਂ ਹਨ।

ਉਹ ਨਿਰੰਤਰ ਕੰਮ ਕਰਦੇ ਰਹੇ। ਉਸ ਛੋਟੀ ਜਿਹੀ ਬਰਸਾਤੀ ਵਿਚ ਉਨ੍ਹਾਂ ਦੋ ਜਣਿਆਂ ਅਤੇ ਲਾਲਟੈਣ ਲਈ ਕਾਫ਼ੀ ਥਾਂ ਨਹੀਂ ਸੀ। ਸੋ ਦਾਦੀ ਢਾਂਚੇ ਦੇ ਅੰਦਰ ਵੜ ਕੇ ਫ਼ਰਸ਼ ਉਤੇ ਬੈਠ ਗਈ ਅਤੇ ਕਾਗਜ਼ ਕੱਟਣ ਲੱਗੀ। ਪਾਟਿਆ ਬਾਹਰ ਇਕ ਕੁਰਸੀ ਉਤੇ ਖਲੋਤਾ ਰਿਹਾ ਅਤੇ ਲੇਵੀ ਨਾਲ ਢਾਂਚੇ ਉਤੇ ਕਾਗਜ਼ ਚੇਪਦਾ ਰਿਹਾ।

ਸੂਰਜ ਛੁਪਣ ਤਕ ਵੀ ਲਾਲਟੈਣ ਪੂਰੀ ਨਹੀਂ ਸੀ ਬਣੀ। ਦਾਦੀ ਖਾਣਾ ਪਕਾਉਣ ਲਈ ਅੰਦਰ ਚਲੀ ਗਈ ਜਦੋਂ ਕਿ ਪਾਟਿਆ ਲਗਨ ਨਾਲ ਕੰਮ ਕਰਦਾ ਰਿਹਾ। "ਕਲ੍ਹ ਨੂੰ ਵੈਸਾਖ ਸ਼ੁਰੂ ਹੋ ਜਾਣਾ ਹੈ" ਉਸਨੇ ਦਿਲ ਵਿਚ ਕਿਹਾ, "ਅਤੇ ਦਾਦੀ ਨੇ ਮੰਦਰ ਵਿਚ ਚੌਂਕੜੀ ਮਾਰ ਕੇ ਸਾਰਾ ਦਿਨ ਬਿਤਾ ਦੇਣਾ ਹੈ।"

ਰਾਤ ਦਾ ਖਾਣਾ ਖਾ ਕੇ ਉਹ ਦੇਰ ਰਾਤ ਤਕ ਕੰਮ ਕਰਦੇ ਰਹੇ। ਫੇਰ ਵੀ ਕੰਮ ਪੂਰਾ ਨਾ ਹੋ ਸਕਿਆ। ਪਾਟਿਆ ਨੇ ਮਨ ਨੂੰ ਤਸੱਲੀ ਦਿੱਤੀ ਕਿ ਅਗਲੇ ਦਿਨ ਉਹ ਇਕੱਲਾ ਹੀ ਕਾਗ਼ਜ਼ ਚੇਪਣ ਦਾ ਕੰਮ ਪੂਰਾ ਕਰ ਲਵੇਗਾ, ਅਤੇ ਜੇਕਰ ਦੂਜੀ ਸਜਾਵਟ ਲਈ ਸਮਾਂ ਨਾ ਵੀ ਹੋਇਆ ਤਾਂ ਵੀ ਲਾਲਟੈਣ ਕਾਫ਼ੀ ਸੁੰਦਰ ਲੱਗੇਗੀ। ਤਾਂ ਵੀ ਉਹ ਉਸ ਰਾਤ ਭਾਰੀ ਮਨ ਨਾਲ ਸੁੱਤਾ।

ਉਹ ਹੈਰਾਨ ਹੋਇਆ ਜਦ ਅਗਲੀ ਸਵੇਰ ਦਾਦੀ ਪਹਿਲਾਂ ਵਾਂਗ ਤੜਕੇ ਹੀ ਮੰਦਰ ਨਹੀਂ ਗਈ। ਉਸ ਨੂੰ ਚੇਤਾ ਕਰਾਉਣ ਲਈ ਪਾਟਿਆ ਨੇ ਕਿਹਾ, "ਲੋਕ ਤਾਂ ਮੰਦਰ ਜਾਣ ਲਈ ਕਦੋਂ ਦੇ ਤੁਰ ਪਏ ਹਨ।"

"ਮੈਂ ਸੁਣ ਰਹੀ ਹਾਂ ਪੁੱਤਰ!" ਦਾਦੀ ਨੇ ਕਿਹਾ। "ਪਰ ਇਸ ਸਾਲ ਮੈਂ ਇਕੱਲਿਆਂ ਨਹੀਂ ਜਾਣਾ। ਆਪਾਂ ਦੋਵੇਂ ਰਲ ਕੇ ਚੱਲਾਂਗੇ।"

"ਪਰ ਤੁਸੀਂ ਤਾਂ ਪੂਜਾ ਵੀ ਕਰਨੀ ਹੈ" ਪਾਟਿਆ ਨੇ ਕਿਹਾ।

ਦਾਦੀ ਨੇ ਮੁੰਡੇ ਦੇ ਨਿੱਕੇ ਜਿਹੇ ਗੋਲ ਸਿਰ ਨੂੰ ਆਪਣੇ ਕੁਮਲਾਏ ਹੋਏ ਹੱਥਾਂ ਵਿਚ ਲਿਆ ਅਤੇ ਬੋਲੀ, "ਇਕ ਚੰਗੀ ਦਾਦੀ ਨੂੰ ਸਦਾ ਆਪਣੇ ਕਰੱਤਵ ਦਾ ਪਾਲਣ ਕਰਨਾ ਚਾਹੀਦਾ ਹੈ।"

ਚੜ੍ਹਦੇ ਸੂਰਜ ਨੇ ਆਪਣੀ ਰੋਸ਼ਨੀ ਵਿਚ ਹਰ ਚੀਜ਼ ਨੂੰ ਡੁਬੋ ਦਿਤਾ। ਪਾਟਿਆ ਅਤੇ ਉਸਦੀ ਦਾਦੀ ਮੰਦਰ ਵਲ ਤੁਰ ਪਏ। ਉਹ ਅਗਰਬੱਤੀਆਂ, ਖੀਰ ਅਤੇ ਫਲ ਚੁਕੀ ਜਾ ਰਹੇ ਲੋਕਾਂ ਨਾਲ ਜਾ ਰਲੇ ਅਤੇ ਜਦੋਂ ਉਹ ਮੰਦਰ ਪੁੱਜੇ ਤਾਂ ਧਾਰਮਿਕ ਰੀਤ ਵਿਚ ਸ਼ਾਮਲ ਹੋ ਗਏ। ਉਨ੍ਹਾਂ ਨੇ ਸੱਚੇ ਦਿਲੋਂ ਪ੍ਰਾਰਥਨਾ ਕੀਤੀ ਅਤੇ ਫਿਰ ਘਰ ਪਰਤੇ।

ਦਿਨ ਕਿੰਨਾ ਰੋਸ਼ਨ ਅਤੇ ਖੇੜੇ-ਭਰਿਆ ਸੀ। ਚੁਫੇਰਾ ਜੋਸ਼ ਨਾਲ ਭਰਿਆ ਹੋਇਆ ਸੀ। ਥਾਂ ਥਾਂ ਤੇ ਲੋਕ ਵੈਸਾਖ ਦੀਆਂ ਸਜਾਵਟਾਂ ਖੜੀਆਂ ਕਰ ਰਹੇ ਸਨ, ਜਿਹੜੀਆਂ ਰੁਮਕਦੀ ਹਵਾ ਵਿਚ ਹੌਲੇ ਹੌਲੇ ਝੂੱਲ ਰਹੀਆਂ ਸਨ। ਕਾਗ਼ਜ਼ ਦੀ ਸਰਸਰਾਹਟ ਸੁਣ ਕੇ ਪਾਟਿਆ ਨੇ ਸਜਾਵਟਾਂ ਵਲ ਰੀਝ ਨਾਲ ਤੱਕਿਆ।

ਦਾਦੀ ਛੇਤੀ ਨਾਲ ਘਰ ਵਲ ਤੁਰੀ ਅਤੇ ਘਰ ਪੁਜਦੇ ਹੀ ਕਾਹਲੀ ਨਾਲ ਨਾਸ਼ਤਾ ਕੀਤਾ। ਫੇਰ ਉਹ ਅਧੂਰੀ ਲਾਲਟੈਣ ਦੇ ਅੰਦਰ ਜਾ ਵੜੀ ਅਤੇ ਦੋਹਾ ਨੇ ਕੰਮ ਕਰਨਾ ਸ਼ੁਰੂ ਕਰ ਦਿੱਤਾ।

ਦੁਪਹਿਰ ਹੋਣ ਤੱਕ ਲਾਲਟੈਣ ਸੁਹੱਪਣ ਦਾ ਇਕ ਨਮੂਨਾ ਬਣ ਗਈ। ਸੜਕ ਉਤੋਂ ਲੰਘਦੇ ਸਾਰਿਆਂ ਨੂੰ ਕੇਵਲ ਪਾਟਿਆ ਹੀ ਕੰਮ ਕਰਦਾ ਦਿਸਦਾ ਸੀ ਅਤੇ ਉਹ ਕਹਿੰਦੇ ਜਾਂਦੇ ਸਨ ਕਿ ਉਹ ਕਿੰਨਾ ਸੁਚੱਜਾ ਮੁੰਡਾ ਹੈ। ਇਕੱਲਾ ਹੀ ਇਹ ਸਭ ਕਰੀ ਜਾਂਦਾ ਹੈ। ਅੰਦਰ ਬੈਠੀ ਦਾਦੀ ਕਾਗਜ਼ ਕੱਟੀ ਜਾਂਦੀ ਸੀ। ਪਾਟਿਆ ਉਸ ਕੋਲੋਂ ਕਾਗਜ਼ ਲੈ ਕੇ ਲਾਲਟੈਣ ਦੇ ਉਪਰਲੇ ਪਾਸੇ ਪਹੁੰਚ ਕੇ ਇਸ ਤਰ੍ਹਾਂ ਚੇਪੀ ਜਾਂਦਾ ਸੀ ਤਾਂ ਜੋ ਬਹੁਤ ਵਧੀਆ ਦਿੱਸੇ। ਲਾਲਟੈਣ ਜਿਹੜਾ ਉਹ ਬਣਾ ਰਹੇ ਸਨ ਸਫੇਦ, ਨੀਲੇ ਅਤੇ ਲਾਲ ਰੰਗ ਦਾ ਸੀ ਜਿਸ ਦੇ ਅੰਦਰ ਸਫੇਦ, ਨੀਲਾ ਤੇ ਲਾਲ ਗੋਟਾ ਲਗਾਇਆ ਗਿਆ ਸੀ।

ਛੇਤੀ ਨਾਲ ਦੁਪਹਿਰ ਦਾ ਖਾਣਾ ਖਾ ਕੇ ਉਹ ਫੇਰ ਕੰਮ ਵਿਚ ਜੁਟ ਗਏ। ਦਾਦੀ ਚੁੱਪਚੁਪੀਤੀ ਪਰ ਤੇਜ਼ੀ ਨਾਲ ਕੰਮ ਕਰ ਰਹੀ ਸੀ ਅਤੇ ਪਾਟਿਆ ਕਦੀ ਕਿਸੇ ਗੀਤ ਦੀ ਧੁਨ ਗੁਣਗੁਣਾ ਲੈਂਦਾ ਸੀ। ਉਨ੍ਹਾਂ ਦੀਆਂ ਉਂਗਲਾਂ ਹੋਰ ਵੀ ਛੇਤੀ ਨਾਲ ਚਲਣ ਲੱਗੀਆਂ। ਕੱਟਣ, ਜੋੜਨ ਤੇ ਚੇਪਣ ਦਾ ਅਮਲ ਤੇਜ਼ ਹੋ ਗਿਆ। ਰਾਤ ਨੂੰ ਲਾਲਟੈਣ ਜਗਾਉਣ ਲਈ ਤਿਆਰ ਕਰਨ ਤੋਂ ਛੁੱਟ ਦਾਦੀ ਨੂੰ ਹੋਰ ਕੁਝ ਨਹੀਂ ਸੀ ਸੁਝਦਾ।

ਉਹ ਨਿਰੰਤਰ ਕੰਮ ਕਰਦੇ ਗਏ। ਇਥੋਂ ਤਕ ਕਿ ਸੂਰਜ ਛੁਪ ਗਿਆ। ਛੇਤੀ ਹੀ ਰਾਤ ਪੈ ਜਾਣੀ ਸੀ। ਪਰ ਉਹ ਰਾਤ ਹਨੇਰੀ ਨਹੀਂ ਸੀ ਹੋਣੀ ਕਿਉਂ ਜੋ ਚੁਫੇਰੇ ਰੋਸ਼ਨੀ ਦੇ ਨਗ ਲਿਸ਼ਕਣਗੇ।

ਮੰਦਰ ਦਾ ਟੱਲ ਖੜਕਣ ਲੱਗਾ ਅਤੇ ਨਗਾਰਾ ਵੀ ਵੱਜਣ ਲੱਗਾ। ਸ਼ਾਮ ਦੀ ਧਾਰਮਿਕ ਰੀਤ ਦਾ ਸਮਾਂ ਹੋ ਗਿਆ ਸੀ। ਪਾਟਿਆ ਨੇ ਆਲੇ-ਦੁਆਲੇ ਤੱਕਿਆ ਅਤੇ ਉਸ ਨੂੰ ਘਰਾਂ ਵਿਚੋਂ ਰੋਸ਼ਨੀ ਦੇ ਗੋਲੇ ਬਾਹਰ ਨਿਕਲਦੇ ਦਿੱਸੇ। ਹੌਲੇ ਹੌਲੇ ਚਾਰੇ ਪਾਸੇ ਲਾਲਟੈਣਾਂ ਘੁੰਮਣ ਲੱਗੀਆਂ ਅਤੇ ਛੇਤੀ ਹੀ ਇਕ ਲੜੀ ਬਣ ਕੇ ਲਿਸ਼ਕਣ ਲੱਗੀਆਂ।

ਆਖ਼ਰ ਝਾਲਰ ਜੋੜ ਦਿੱਤੀ ਗਈ। ਪਾਟਿਆ ਉਠ ਖੜਾ ਹੋਇਆ। ਉਸ ਦਾ ਚਿਹਰਾ ਖੁਸ਼ੀ ਨਾਲ ਦਮਕ ਰਿਹਾ ਸੀ। 'ਟਿਕ ਟਿੱਕ' ਲਾਲਟੈਣ ਦੇ ਅੰਦਰ ਦਾਦੀ ਦੀ ਕੈਂਚੀ ਚਲ ਰਹੀ ਸੀ। ਉਹ ਹਾਲੇ ਵੀ ਕਾਗ਼ਜ਼ ਕੱਟੀ ਜਾ ਰਹੀ ਸੀ ਅਤੇ ਝਾਲਰਾਂ ਬਣਾ ਰਹੀ ਸੀ।

''ਬਸ ਕਰੋ, ਦਾਦੀ ਜੀ ਬਸ ਕਰੋ'' ਪਾਟਿਆ ਨੇ ਖੁਸ਼ ਹੋ ਕੇ ਕਿਹਾ, ''ਲਾਲਟੈਣ ਪੂਰੀ ਤਿਆਰ ਹੋ ਚੁਕੀ ਹੈ।''

''ਮਹਾਤਮਾ ਬੁੱਧ ਦੀ ਕਿਰਪਾ ਨਾਲ....'' ਦਾਦੀ ਨੇ ਕਹਿਣਾ ਸ਼ੁਰੂ ਕੀਤਾ। ਫੇਰ ਉਹ ਚੁੱਪ ਹੋ ਗਈ। ਪਲ ਭਰ ਮਗਰੋ ਉਸ ਨੇ ਦੁੱਖੀ ਲਹਿਜੇ ਵਿਚ ਕਿਹਾ,

''ਪਰ ਪਾਟਿਆ...ਮੈਂ ਕਿਵੇਂ ਬਾਹਰ ਨਿਕਲਾਂ? ਤੂੰ ਤਾਂ ਸਾਹਮਣੇ ਵੀ ਕਾਗਜ਼ ਚੇਪ ਦਿਤੇ ਹਨ।''

ਸੱਚਮੁਚ ਜੋਸ਼ ਵਿਚ ਪਾਟਿਆ ਨੇ ਉਹ ਆਖ਼ਰੀ ਵਿਰਲ ਵੀ ਬੰਦ ਕਰ ਦਿਤੀ ਸੀ ਜਿਹੜੀ ਦਾਦੀ ਦੇ ਬਾਹਰ ਨਿਕਲਣ ਲਈ ਰੱਖੀ ਗਈ ਸੀ।

'ਹਾਏ ਦਾਦੀ ਹੁਣ ਆਪਾਂ ਕੀ ਕਰੀਏ? ਹੁਣ ਤਾਂ ਕਾਗਜ਼ ਫਾੜਿਆ ਵੀ ਨਹੀਂ ਜਾ ਸਕਦਾ।'' ਪਾਟਿਆ ਨੇ ਦਲੀਲ ਦਿੱਤੀ।

''ਚਿੰਤਾ ਨਾ ਕਰੋ, ਪੁੱਤਰ'' ਦਾਦੀ ਨੇ ਅੰਦਰੋਂ ਕਿਹਾ, 'ਹਰ ਸਮੱਸਿਆ ਦਾ ਕੋਈ ਨਾ ਕੋਈ ਹੱਲ ਹੁੰਦਾ ਹੈ। ਤੂੰ ਮੇਰੇ ਕੋਲ ਅੰਦਰ ਮਾਚਸ ਸੁਟ ਦੇ। ਮੈਂ ਮੋਮਬੱਤੀ ਬਾਲਦੀ ਹਾਂ।''

ਪਾਟਿਆ ਮਾਚਸ ਲਿਆਇਆ। ਉਹ ਆਪ ਵੀ ਉਪਰ ਦੀ ਵਿਰਲ ਰਾਹੀਂ ਮੋਮਬੱਤੀਆਂ ਬਾਲ ਸਕਦਾ ਸੀ। ਪਰ ਹੁਣ ਦਾਦੀ ਅੰਦਰ ਸੀ ਇਸ ਕਰਕੇ ਉਸਨੇ ਡੱਬੀ ਅੰਦਰ ਸੁੱਟ ਦਿੱਤੀ ਅਤੇ ਦਾਦੀ ਨੇ ਇਕ ਇਕ ਕਰਕੇ ਸਾਰੀਆਂ ਬੱਤੀਆਂ ਬਾਲ ਦਿੱਤੀਆਂ। ਇਥੋਂ ਤਕ ਕਿ ਲਾਲਟੈਣ ਵੀ ਸੁੰਦਰ ਪ੍ਰਕਾਸ਼ ਨਾਲ ਜਗਮਗਾ ਉੱਠੀ।

''ਕੀ ਤੂੰ ਖੁਸ਼ ਨਹੀਂ ਹੈ ਪੁੱਤਰ?'' ਦਾਦੀ ਨੇ ਪੁੱਛਿਆ। ਪਰ ਪਾਟਿਆ ਦੇ ਉਤਰ ਦੇਣ ਤੋਂ ਪਹਿਲਾਂ ਹੀ ਉਹ ਕਹਿਦੀ ਗਈ, ''ਜਿਥੋਂ ਤਕ ਮੇਰਾ ਸੰਬੰਧ ਹੈ ਮੈਂ ਵੀ ਖ਼ੁਸ਼ ਹਾਂ ਕਿਉਂਜੋ ਉਹ ਕੁਝ ਕਰਨ ਲਈ ਜੋ ਮੈਂ ਵੈਸਾਖ ਵਾਲੀ ਰਾਤ ਕਰਿਆ ਕਰਦੀ ਹਾਂ, ਹਾਲੇ ਵੀ ਕਾਫ਼ੀ ਸਮਾਂ ਹੈ''। ਫੇਰ ਉਸ ਨੇ ਮਹਾਤਮਾ ਬੁੱਧ ਦੇ ਕੁਝ ਸ਼ਬਦ ਦੁਹਰਾਏ, 'ਜੇਕਰ ਕੋਈ ਸਿਆਣਾ ਬੰਦਾ ਕਿਸੇ ਛੋਟੀ ਖ਼ੁਸ਼ੀ ਦਾ ਬਲੀਦਾਨ ਦੇ ਕੇ ਕੋਈ ਵੱਡੀ ਖ਼ੁਸ਼ੀ ਪ੍ਰਾਪਤ ਕਰ ਸਕਦਾ ਹੈ ਤਾਂ ਉਸ ਨੂੰ ਚਾਹੀਦਾ ਹੈ ਕਿ ਛੋਟੀ ਖ਼ੁਸ਼ੀ ਨੂੰ ਤਿਆਗ ਦੇਵੇ।''

ਪਾਟਿਆ ਨੂੰ ਗੱਲ ਪੂਰੀ ਤਾਂ ਸਮਝ ਨਹੀਂ ਆਈ ਪਰ ਉਸ ਨੂੰ ਇਹ ਸਮਝ ਆ ਗਿਆ ਕਿ ਦਾਦੀ ਖ਼ੁਸ਼ ਹੈ ਅਤੇ ਉਸ ਦੀ ਖੁਸ਼ੀ ਉਸਦੀ ਸਮਝ ਤੋਂ ਬਾਹਰ ਸੀ।

ਪੂਰਬ ਵਾਲੇ ਪਾਸੇ ਅਸਮਾਨ ਵਿਚ ਸੋਨੇ ਦਾ ਗੋਲਾ ਉਠ ਰਿਹਾ ਸੀ। ਇਹ ਸੀ ਚੰਦਰਮਾ ਜਿਹੜਾ ਵੈਸਾਖ ਦੇ ਉਤਸਵ ਵਿਚ ਭਾਗ ਲੈਣ ਲਈ ਆਕਾਸ਼ ਵਿਚ ਉਠਦਾ ਜਾ ਰਿਹਾ ਸੀ ਅਤੇ ਇੰਜ ਲੱਗਦਾ ਸੀ ਜਿਵੇਂ ਇਹ ਰਾਤ ਦੀ ਰਾਣੀ ਆਪਣਾ ਹੀਰਿਆਂ ਦਾ ਜੜਾਊ ਤਾਜ ਧਰਤੀ ਉਤੇ ਹੀ ਛੱਡ ਗਈ ਸੀ ਅਤੇ ਤਾਜ ਦਾ ਇਕ ਹੀਰਾ ਗਾਰੇ ਨਾਲ ਬਣੀ ਹੋਈ ਇਸ ਬਰਸਾਤੀ ਵਿਚ ਆ ਡਿੱਗਾ ਸੀ, ਜਿਥੇ ਇਕ ਨਿੱਕਾ ਮੁੰਡਾ ਖਲੋਤਾ ਇਸਦਾ ਸੁਹੱਪਣ ਦੇਖ ਰਿਹਾ ਸੀ।

ਲਾਲਟੈਣ ਦੇ ਇਕ ਪਾਸੇ ਧਿਆਨ ਵਿਚ ਮਗਨ ਇਕ ਬਜ਼ੁਰਗ ਇਸਤਰੀ ਦਾ ਪਰਛਾਵਾਂ ਉੱਭਰਿਆ।

ਨਿਸ਼ਚੇ ਹੀ ਵੈਸਾਖ ਦੀਆਂ ਲਾਲਟੈਣਾਂ ਵਿਚੋਂ ਇਹ ਵੱਡੀ ਲਾਲਟੈਣ ਸੀ। ਸਾਰੇ



ਪਿੰਡ ਵਾਸੀ ਰਾਤ ਨੂੰ ਕਿਸੇ ਨਾ ਕਿਸੇ ਵੇਲੇ ਉਸ ਨੂੰ ਦੇਖਣ ਲਈ ਆਏ। ਅੱਧੀ ਰਾਤ ਤੱਕ ਉਹ ਆਉਂਦੇ ਰਹੇ ਅਤੇ ਉਹ ਇਸ ਨੂੰ ਚੁੱਪਚੁਪੀਤੇ ਤੱਕਦੇ ਰਹੇ। ਜਗਮਗਾਉਂਦੀ ਲਾਲਟੈਣ ਅਤੇ ਉਸ ਵਿਚ ਧਿਆਨ ਮੁਦਰਾ ਵਿਚ ਪੈਂਦਾ ਪ੍ਰਛਾਵਾਂ।

ਉਨ੍ਹਾਂ ਦੇ ਸਿਰਾਂ ਉਤੇ ਚੰਦ ਸਥਿਰਤਾ ਨਾਲ ਚਮਕ ਰਿਹਾ ਸੀ। ਬੱਦਲ ਉਸ ਮੁਖੜੇ ਦੇ ਆਰ ਪਾਰ ਹੌਲੀ ਹੌਲੀ ਘੁੰਮ ਰਹੇ ਸਨ। ਚਾਰੋਂ ਪਾਸੇ ਸ਼ਾਂਤੀ ਸੀ।

ਫਿਰ ਹੌਲੇ ਹੌਲੇ ਲਾਲਟੈਣ ਦੀ ਰੋਸ਼ਨੀ ਘੱਟਣ ਲੱਗੀ। ਮੋਮਬੱਤੀਆਂ ਇਕ ਇਕ ਕਰਕੇ ਬੁੱਝ ਰਹੀਆਂ ਸਨ। ਫੇਰ ਦਾਦੀ ਲਾਲਟੈਣ ਦੇ ਇਕ ਪਾਸੇ ਦੇ ਕਾਗਜ਼ਾਂ ਨੂੰ ਫਾੜ ਕੇ ਬਾਹਰ ਆ ਗਈ। ਪਾਟਿਆ ਲਾਲਟੈਣ ਦੇ ਲਾਗੇ ਸੁੱਤਾ ਪਿਆ ਸੀ ਅਤੇ ਉਸਦੇ ਚਿਹਰੇ ਤੇ ਪੂਰਨ ਸੰਤੁਸ਼ਟੀ ਸੀ। ਸ਼ਾਇਦ ਆਪਣੇ ਸੁਪਨਿਆਂ ਵਿਚ ਉਹ ਹਾਲੇ ਵੀ ਘਰ ਜਿੱਡੀ ਲਾਲਟੈਣ ਨੂੰ ਸਾਫ਼ ਦੇਖ ਰਿਹਾ ਸੀ।

**ਚਿੱਤਰਕਾਰ — ਸੋਮਾਸਿਰੀ ਹੇਰਥ**

ਥਾਈਲੈਂਡ

# ਆਂਡੇ ਭੰਨਣ ਵਾਲਾ ਸੂਰਮਾ

ਮਾਨੋਪ ਕੇਵਸਨਿਤ

''ਜੂਕ ਕੀ ਤੂੰ ਸ਼ਾਮ ਨੂੰ ਮੇਲਾ ਦੇਖਣ ਨਹੀਂ ਜਾ ਰਿਹਾ?'' ਉਸ ਦੀ ਮਾਂ ਨੇ ਤੀਜੇ ਪਹਿਰ ਪੁੱਛਿਆ।

''ਮੈਂ ਜਾ ਰਿਹਾ ਹਾਂ, ਮਾਂ। ਆਖ਼ਰ ਮੰਦਰ ਦਾ ਮੇਲਾ ਤਾਂ ਸਾਲ ਵਿਚ ਇਕੋ ਵਾਰ ਆਉਂਦਾ ਹੈ।''

''ਅਤੇ ਇਸ ਵਾਰ ਤਾਂ ਇਹ ਮੇਲਾ ਬਹੁਤ ਖ਼ਾਸ ਹੈ, ਪਤਾ ਹੈ ਤੈਨੂੰ'' ਮਾਂ ਨੇ ਕਿਹਾ, ''ਹਰ ਪ੍ਰਕਾਰ ਦੇ ਰੰਗ ਤਮਾਸ਼ੇ ਹੋਣਗੇ। ਫ਼ਿਲਮਾਂ, ਗਾਉਣ ਵਾਲੀਆਂ ਟੋਲੀਆਂ, ਲੋਕ ਗੀਤ, ਨਾਟ, ਅਤੇ ਕਠਪੁਤਲੀਆਂ ਦੇ ਨਾਚ ਆਦਿ ਵੀ। ਹਾਂ, ਇਨ੍ਹਾਂ ਸਾਰਿਆਂ ਨੂੰ ਦੇਖਣ ਦਾ ਤਾਂ ਸਮਾਂ ਵੀ ਨਹੀਂ ਹੋਣਾ।''

''ਮੇਲਾ ਕਿੰਨਾ ਕੁ ਚਿਰ ਚਲੇਗਾ?''

''ਮੇਰੇ ਖ਼ਿਆਲ ਵਿਚ ਤਿੰਨ ਦਿਨ ਚਲੇਗਾ'' ਮਾਂ ਨੇ ਕਿਹਾ, ''ਤੂੰ ਕਿਸ ਕੰਮ ਵਿਚ ਰੁੱਝਿਆ ਹੋਇਆ ਹੈਂ?''

''ਮੈਂ ਮੇਲੇ ਵਿਚ ਹੋਣ ਵਾਲੀ ਆਂਡੇ ਫੋੜਨ ਦੀ ਖੇਡ ਲਈ ਆਂਡੇ ਉਬਾਲ ਰਿਹਾ ਹਾਂ।''

ਜੂਕ ਕਲਪਨਾ ਕਰ ਰਿਹਾ ਸੀ ਕਿ ਇਹ ਖੇਡ ਕਿਹੋ ਜਿਹੀ ਹੋਵੇਗੀ। ਮੰਦਰ ਦਾ ਆਹਾਤਾ ਉਤਸ਼ਾਹ-ਭਰਿਆ ਹੋਵੇਗਾ। ਬਹੁਤ ਲੋਕ ਆਉਣਗੇ, ਕੇਵਲ ਉਸ ਦੇ ਪਿੰਡ ਤੋਂ ਹੀ ਨਹੀਂ ਸਗੋਂ ਲਾਗੇ ਦੇ ਪਿੰਡਾਂ ਤੋਂ ਵੀ। ਉਹ ਆਪਣੇ ਵਧੀਆਂ ਤੇ ਵਧੀਆ ਕਪੜੇ ਪਹਿਨਣਗੇ ਅਤੇ ਹਾਰ-ਸ਼ਿੰਗਾਰ ਨਾਲ, ਹੰਸਲੀਆਂ, ਬੁੰਦੇ ਅਤੇ ਹਰ ਪ੍ਰਕਾਰ ਦੇ ਦੂਜੇ ਗਹਿਣੇ ਪਾ ਕੇ ਆਉਣਗੇ। ਮੰਦਰ ਦਾ ਮੇਲਾ ਆਪੋ ਆਪਣੇ ਧਨ ਮਾਲ ਦੇ ਵਿਖਾਵੇ ਦਾ ਇਕ ਚੰਗਾ ਅਵਸਰ ਹੁੰਦਾ ਹੈ। ਅਜਿਹੇ ਮੌਕੇ ਕੋਈ ਹਰ ਰੋਜ਼ ਤਾਂ ਨਹੀਂ ਮਿਲਦੇ। ਮੁੰਡੇ ਤਾਂ ਆਪਣੇ ਘਰੋਂ ਬੱਤਖਾਂ ਦੇ ਆਂਡੇ ਲਿਆਉਣਗੇ ਜਾਂ ਫੇਰ ਮੇਲੇ ਵਿਚੋਂ ਮੁੱਲ ਲੈ ਲੈਣਗੇ ਤਾਂ ਜੋ ਆਂਡੇ ਭੰਨਣ ਦੀ ਖੇਡ ਖੇਡ ਸਕਣ।

ਛੇਤੀ ਹੀ ਤਿਰਕਾਲਾਂ ਪੈ ਗਈਆਂ। ਆਪਣੇ ਉੱਬਲੇ ਹੋਏ ਆਂਡੇ ਨੂੰ ਧਿਆਨ ਨਾਲ ਜੇਬ ਵਿਚ ਰੱਖ ਕੇ ਜੂਕ ਆਪਣੇ ਮਿੱਤਰਾਂ ਨੂੰ ਮਿਲਣ ਗਿਆ। ਮਿੱਤਰਾਂ ਦੇ ਨਾਂ ਸਨ ਸਾਂਗ, ਕੂਨ ਅਤੇ ਜੋਰਮ। ਇਹ ਚਾਰੋਂ ਰਲ ਕੇ ਥੋੜ੍ਹਾ ਚਿਰ ਤਾਂ ਉਹ

ਮੰਦਰ ਦੇ ਅਹਾਤੇ ਵਿਚ ਘੁੰਮਦੇ ਰਹੇ ਅਤੇ ਨਜ਼ਾਰੇ ਦੇਖਦੇ ਰਹੇ।

ਫੇਰ ਉਹ ਮਨੋਰਾ ਨਾਚ ਦੇਖਣ ਲਈ ਰੁਕ ਗਏ ਜਿਹੜਾ ਸ਼ੁਰੂ ਹੋਣ ਹੀ ਵਾਲਾ ਸੀ। ਸੁਣਿਆਂ ਸੀ ਕਿ ਨਚਾਰ ਵਧੀਆ ਸਨ ਅਤੇ ਉਨ੍ਹਾਂ ਦੇ ਤਮਾਸ਼ੇ ਨੂੰ ਦੇਖਣ ਲਈ ਅਣਗਿਣਤ ਦਰਸ਼ਕ ਆਇਆ ਕਰਦੇ ਸਨ। ਉਨ੍ਹਾਂ ਵਿਚੋਂ ਵਧੇਰੇ ਕਰਕੇ ਦਰਸ਼ਕ ਆਪਣੇ ਨਾਲ ਤੀਲੀਆਂ ਦੀਆਂ ਚਟਾਈਆਂ ਲੈ ਕੇ ਆਉਂਦੇ ਸਨ ਜਿਨ੍ਹਾਂ ਨੂੰ ਉਹ ਸਟੇਜ ਦੇ ਸਾਹਮਣੇ ਬੈਠਣ ਲਈ ਵਿਛਾ ਲੈਂਦੇ ਸਨ।

ਥੋੜ੍ਹਾ ਚਿਰ ਨਾਚ ਦੇਖਣ ਮਗਰੋਂ ਚਾਰੇ ਮਿੱਤਰ ਕਠਪੁਤਲੀ-ਨਾਚ ਦੇਖਣ ਲਈ ਅੱਗੇ ਵਧੇ। ਵਧੇਰੇ ਦਰਸ਼ਕ ਵੱਡੀ ਉਮਰ ਦੇ ਲੋਕ ਸਨ ਅਤੇ ਮੁੰਡੇ ਉਥੇ ਬਹੁਤ ਦੇਰ ਨਹੀਂ ਰੁਕੇ, ਜਿਵੇਂ ਉਹ ਨਾਟਾਂ ਅਤੇ ਨਾਚਾਂ ਤੋਂ ਛੁੱਟ ਕਿਸੇ ਹੋਰ ਚੀਜ਼ ਦੇ ਬਾਰੇ ਵੀ ਸੋਚ ਰਹੇ ਸਨ। ਉਹ ਚੁਫੇਰੇ ਫਿਰਦੇ ਰਹੇ।

ਕੁਝ ਚਿਰ ਮਗਰੋਂ ਉਹ ਉਸ 'ਸਟਾਲ' ਤੇ ਪੁੱਜੇ ਜਿਥੇ ਬੱਤਖਾਂ ਦੇ ਉਬਲੇ ਹੋਏ ਆਂਡੇ ਵਿਕਦੇ ਸਨ। ਉਹ ਇਸੇ ਥਾਂ ਦੀ ਭਾਲ ਕਰ ਰਹੇ ਸਨ। ਇਥੇ ਬਹੁਤ ਸਾਰੇ ਬੱਚੇ ਇਕੱਠੇ ਹੋਏ ਸਨ ਅਤੇ ਆਪਣੀ ਆਪਣੀ ਵਾਰੀ ਦੀ ਉਡੀਕ ਵਿਚ ਚੰਗੀ ਤਰ੍ਹਾਂ ਉੱਬਲੇ ਹੋਏ ਆਂਡਿਆਂ ਦੇ ਦੁਆਲੇ ਭੀੜ ਲਾ ਰੱਖੀ ਸੀ। ਕੀ ਇਨ੍ਹਾਂ ਨੂੰ ਬਹੁਤ ਭੁੱਖ ਲਗੀ ਹੋਈ ਸੀ? ਇਹ ਆਂਡੇ ਖਾਣ ਲਈ ਨਹੀਂ ਸਨ ਸਗੋਂ ਆਂਡੇ ਫੋੜਨ ਵਾਲੀ ਖੇਡ ਲਈ ਸਨ ਜਿਹੜਾ ਇਕ ਤਰ੍ਹਾਂ ਦਾ ਮੁਕਾਬਲਾ ਸੀ। ਇਕ ਤਰ੍ਹਾਂ ਦਾ ਜੂਆ ਜਿਸ ਵਿਚ ਮੁੰਡੇ ਪੈਸਿਆਂ ਦੀ ਥਾਂ ਆਂਡੇ ਦਾਅ ਉਤੇ





ਲਾਉਂਦੇ ਸਨ। ਦੋ ਪ੍ਰਤੀਯੋਗੀ ਆਪਣੇ ਆਪਣੇ ਹੱਥ ਵਿਚ ਆਂਡਾ ਫੜ ਕੇ ਭਿੜਾਉਂਦੇ ਸਨ। ਆਮ ਤੌਰ ਤੇ ਇਕ ਆਂਡਾ ਤਿੜਕ ਜਾਂਦਾ ਸੀ ਜਦੋਂ ਕਿ ਜ਼ਿਆਦਾ ਸਖ਼ਤ ਆਂਡਾ ਸਾਬਤ ਰਹਿੰਦਾ ਸੀ ਅਤੇ ਸਾਬਤ ਆਂਡੇ ਵਾਲਾ ਮੁੰਡਾ ਆਪਣੇ ਵਿਰੋਧੀ ਕੋਲੋਂ ਤਿੜਕਿਆ ਹੋਇਆ ਆਂਡਾ ਜਿੱਤ ਲੈਂਦਾ ਸੀ। ਕਦੇ ਕਦਾਈਂ ਦੋਨੋਂ ਆਂਡੇ ਤਿੜਕ ਜਾਂਦੇ ਸਨ ਤਾਂ ਖੇਡ ਬਰਾਬਰ ਮੰਨੀ ਜਾਂਦੀ ਸੀ ਅਤੇ ਦੋਨੋਂ ਮੁੰਡੇ ਆਪਣਾ ਆਪਣਾ ਆਂਡਾ ਆਪਣੇ ਕੋਲ ਰੱਖਦੇ ਸਨ।

"ਆਓ!" ਜੇਰਮ ਨੇ ਕਿਹਾ, "ਆਂਡੇ ਲੈ ਕੇ ਖੇਡ ਸ਼ੁਰੂ ਕਰੀਏ।"

"ਆਂਡੇ ਕੀ ਭਾਅ ਹਨ?" ਕੂਨ ਨੇ ਖੋਖੇ ਵਾਲੀ ਤੋਂ ਪੁੱਛਿਆ।

"ਕੇਵਲ ਇਕ ਪੈਸੇ ਦਾ ਇਕ" ਖੋਖੇ ਵਾਲੀ ਨੇ ਕਿਹਾ।

ਮੁੰਡੇ ਸਖ਼ਤ ਤੋਂ ਸਖ਼ਤ ਛਿਲਕੇ ਵਾਲੇ ਅਤੇ ਸਖ਼ਤ ਤੋਂ ਸਖ਼ਤ ਉਬਲੇ ਹੋਏ ਆਂਡੇ ਲੱਭਣ ਦੀ ਕੋਸ਼ਿਸ਼ ਕਰ ਰਹੇ ਸਨ। ਚੁਣਨ ਤੋਂ ਪਹਿਲਾਂ ਉਹ ਕਈ

ਆਂਡਿਆਂ ਨੂੰ ਧਿਆਨ ਨਾਲ ਪਰਖਦੇ ਸਨ ਅਤੇ ਅੰਤ ਨੂੰ ਹਰ ਮੁੰਡਾ ਉਹ ਆਂਡਾ ਮੁੱਲ ਲੈਂਦਾ ਸੀ ਜਿਹੜਾ ਉਸ ਨੂੰ ਸਭ ਤੋਂ ਚੰਗਾ ਲਗਦਾ ਸੀ। ਹਰ ਦਿਨ ਮੁੰਡੇ ਨੇ ਇਕ ਆਂਡਾ ਖਰੀਦਿਆ। ਜੂਕ ਆਪਣਾ ਆਂਡਾ ਘਰ ਤੋਂ ਲਿਆਇਆ ਸੀ ਇਸ ਲਈ ਉਸਨੇ ਨਾ ਖਰੀਦਿਆ।

''ਆ ਜੂਕ!'' ਜੋਰਮ ਨੇ ਕਿਹਾ, ''ਮੈਂ ਤੇਰੇ ਆਂਡੇ ਨਾਲ ਆਪਣੇ ਆਂਡੇ ਦਾ ਮੁਕਾਬਲਾ ਕਰਨਾ ਚਾਹੁੰਦਾ ਹਾਂ।''

''ਠੀਕ ਹੈ। ਪਰ ਆਂਡਾ ਥੱਲੇ ਰਖਣ ਵਾਲਾ ਕੌਣ ਹੋਵੇਗਾ?''

''ਮੈਂ'', ਜੋਰਮ ਨੇ ਕਿਹਾ। ਸੋ ਉਸ ਨੇ ਆਪਣੇ ਆਂਡੇ ਨੂੰ ਧਿਆਨ ਨਾਲ ਇਕ ਹੱਥ ਵਿਚ ਫੜਿਆ ਅਤੇ ਵੱਡੇ ਗੋਲ ਸਿਰੇ ਨੂੰ ਉਥੇ ਰਖ ਕੇ ਇਸ ਨੂੰ ਜੂਕ ਵਲ ਵਧਾਇਆ।

ਜੂਕ ਨੇ ਆਪਣਾ ਆਂਡਾ ਮਜ਼ਬੂਤੀ ਨਾਲ ਫੜਿਆ ਅਤੇ ਵੱਡੇ ਸਿਰੇ ਨੂੰ ਥੱਲੇ ਵਲ ਰਖਿਆ। ''ਆਹ ਚਲਿਆ ਹੈ।'' ਪੁਕਾਰ ਕੇ ਉਸ ਨੇ ਆਂਡੇ ਨੂੰ ਹਵਾ ਵਿਚ ਲਹਿਰਾਇਆ, ਅਤੇ ਫੇਰ ਥੱਲੇ ਵਲ ਲਿਆ ਕੇ ਜ਼ੋਰ ਨਾਲ ਜੂਕ ਦੇ ਆਂਡੇ ਉਤੇ ਮਾਰਿਆ।

ਜਦੋਂ ਇਕ ਆਂਡਾ ਟੁੱਟਿਆ ਤਾਂ ਜ਼ੋਰ ਨਾਲ ਖੜਾਕ ਹੋਇਆ। ਛੇਤੀ ਨਾਲ ਮੁੰਡਿਆਂ ਨੇ ਵੇਖਿਆ ਤਾਂ ਪਤਾ ਲੱਗਾ ਕਿ ਜੂਕ ਦਾ ਆਂਡਾ ਤਿੜਕ ਗਿਆ ਸੀ।

''ਆਹਾ!'' ਜ਼ੋਰਮ ਹੱਸਿਆ। ਉਹ ਜੇਤੂ ਸੀ ਅਤੇ ਉਸ ਨੇ ਇਨਾਮ ਵਜੋਂ ਜੂਕ ਦਾ ਆਂਡਾ ਲੈ ਲਿਆ। ਦੂਜੇ ਮਿੱਤਰਾਂ ਵੱਲ ਪਰਤ ਕੇ ਉਸ ਨੇ ਪੁੱਛਿਆ, ''ਹੁਣ ਮੈਨੂੰ ਕੌਣ ਵੰਗਾਰੇਗਾ?''

''ਮੈਂ'' ਸਾਂਗ ਨੇ ਚੁਣੇ ਹੋਏ ਆਂਡੇ ਨੂੰ ਹਵਾ ਵਿਚ ਲਹਿਰਾ ਕੇ ਕਿਹਾ ''ਦੇਖ! ਮੇਰੇ ਆਂਡੇ ਦਾ ਛਿਲਕਾ ਕਿੰਨਾ ਹਰਾ ਜਿਹਾ ਹੈ। ਇਸ ਦਾ ਮਤਲਬ ਹੈ ਕਿ ਇਹ ਬਹੁਤ ਸਖ਼ਤ ਹੈ। ਨਿਸ਼ਚੇ ਹੀ ਮੈਂ ਤੇਰਾ ਆਂਡਾ ਤੋੜ ਦੇਵਾਂਗਾ।''

''ਠੀਕ ਹੈ'' ਜੋਰਮ ਨੇ ਕਿਹਾ, ''ਹੁਣੇ ਦੇਖ ਲਵਾਂਗੇ। ਤੂੰ ਆਪਣਾ ਆਂਡਾ ਥੱਲੇ ਵਲ ਰੱਖ।

ਸੋ ਸਾਂਗ ਨੇ ਆਂਡਾ ਅੱਗੇ ਵਧਾਇਆ। ਮੁਸਕਰਾਉਂਦੇ ਹੋਏ ਜੋਰਮ ਨੇ ਆਪਣੇ ਆਂਡੇ ਨੂੰ ਪਲੋਸਿਆ ਅਤੇ ਫੇਰ ਪੂਰੇ ਜ਼ੋਰ ਨਾਲ ਸਾਂਗ ਦੇ ਆਂਡੇ ਉਤੇ ਮਾਰਿਆ।

''ਖੜਾਕ'' ਅਤੇ ਜੋਰਮ ਦਾ ਆਂਡਾ ਤਿੜਕ ਗਿਆ।

''ਆਹ!'' ਸਾਂਗ ਖੁਸ਼ੀ ਨਾਲ ਚੀਖ਼ਿਆ ਅਤੇ ਜੋਰਮ ਦਾ ਆਂਡਾ ਲੈਂਦੇ ਹੋਏ ਬੋਲਿਆ, ''ਕਿਹਾ ਨਹੀਂ ਸੀ ਮੈਂ ਕਿ ਮੇਰਾ ਆਂਡਾ ਸਖਤ ਅਤੇ ਅੱਛਾ ਹੈ।''

ਜੂਕ ਨੇ ਖੋਖੇ ਵਾਲੀ ਤੋਂ ਇਕ ਹੋਰ ਆਂਡਾ ਮੁੱਲ ਲਿਆ ਅਤੇ ਥੋੜ੍ਹਾ ਚਿਰ

ਮਿੱਤਰ ਇਹੋ ਖੇਡ ਖੇਡਦੇ ਰਹੇ। ਨਾ ਕੋਈ ਬਹੁਤਾ ਜਿੱਤਿਆ ਨਾ ਹਾਰਿਆ ਪਰ ਉਹ ਨਵੇਂ ਆਂਡੇ ਜ਼ਰੂਰ ਲਿਆਉਂਦੇ ਰਹੇ ਅਤੇ ਹੌਲੇ ਹੌਲੇ ਢੇਰ ਸਾਰੇ ਟੁੱਟੇ ਹੋਏ ਆਂਡੇ ਇਕੱਠੇ ਕਰ ਲਏ ਜਿਹੜੇ ਉਨ੍ਹਾਂ ਨੇ ਇਕ ਦੂਜੇ ਕੋਲੋਂ ਜਿੱਤੇ ਸਨ। ਅਖ਼ੀਰ ਵਿਚ ਉਹ ਇਹ ਆਂਡੇ ਲੈ ਕੇ ਇਕ ਹੋਟਲ ਪੁੱਜੇ ਅਤੇ ਇਥੇ ਚਾਵਲ, ਤਰੀ ਅਤੇ ਆਂਡਿਆਂ ਦਾ ਬਣਿਆ ਸੁਆਦਲਾ ਖਾਣਾ ਖਾਧਾ।

ਜਦੋਂ ਉਹ ਆਪੋ ਆਪਣੇ ਘਰਾਂ ਨੂੰ ਜਾਣ ਲੱਗੇ ਤਾਂ ਉਨ੍ਹਾਂ ਨੇ ਫ਼ੈਸਲਾ ਕੀਤਾ ਕਿ ਉਹ ਸਾਰੇ ਆਪਣੇ ਆਪਣੇ ਘਰਾਂ ਤੋਂ ਆਂਡੇ ਲੈ ਕੇ ਆਉਣਗੇ ਅਤੇ ਇਹ ਖੇਡ ਚਾਲੂ ਰੱਖਣ ਲਈ ਅਗਲੇ ਦਿਨ ਇਸੇ ਮੇਲੇ ਵਿਚ ਮਿਲਣਗੇ।

ਅਗਲੇ ਦਿਨ ਤੀਜੇ ਪਹਿਰ ਮਗਰੋਂ ਜੂਕ ਨੇ ਵਿਹੜੇ ਵਿਚ ਅੱਗ ਬਾਲੀ ਅਤੇ ਆਂਡਾ ਉਬਾਲਣ ਲੱਗਾ। ਉਹ ਇਸ ਕੰਮ ਵਿਚ ਇੰਨਾ ਮਗਨ ਸੀ ਕਿ ਉਸ ਦੇ ਪਿਤਾ ਨੇ ਪੁੱਛਿਆ, "ਜੂਕ! ਤੂੰ ਕਰ ਕੀ ਰਿਹਾ ਹੈ?"

"ਜੀ! ਮੈਂ ਅੱਜ ਸ਼ਾਮ ਨੂੰ ਹੋਣ ਵਾਲੇ ਆਂਡੇ ਫੋੜਨ ਵਾਲੇ ਮੁਕਾਬਲੇ ਲਈ ਆਂਡਾ ਉਬਾਲ ਰਿਹਾ ਹਾਂ।"

ਉਸਦਾ ਪਿਤਾ ਹੌਲੇ ਜਿਹੇ ਹੱਸਿਆ ਅਤੇ ਉਸ ਨੂੰ ਆਪਣੇ ਬਚਪਨ ਦੇ ਉਹ ਦਿਨ ਚੇਤੇ ਆ ਗਏ ਜਦੋਂ ਉਹ ਵੀ ਉਸ ਖੇਡ ਨੂੰ ਬਹੁਤ ਚਾਅ ਨਾਲ ਖੇਡਿਆ ਕਰਦਾ ਸੀ। ਉਹ ਜੂਕ ਨੂੰ ਬਹੁਤ ਚਾਹੁੰਦਾ ਸੀ ਅਤੇ ਉਸ ਨੂੰ ਪਿਆਰ ਨਾਲ ਉਹ ਸਭ ਕੁਝ ਸਿਖਾਇਆ ਕਰਦਾ ਸੀ ਜੋ ਉਸ ਨੂੰ ਸਿੱਖਣ ਦੀ ਲੋੜ ਸੀ। ਉਸਦੀ ਸਭ ਤੋਂ ਵੱਡੀ ਚਾਹ ਇਹ ਸੀ ਕਿ ਜੂਕ ਵੱਡਾ ਹੋ ਕੇ ਇਕ ਨੇਕ ਬੰਦਾ ਬਣੇ। ਇਸ ਵੇਲੇ ਉਸ ਨੂੰ ਆਸ ਸੀ ਕਿ ਜੂਕ ਉਸ ਸ਼ਾਮ ਮੁਕਾਬਲਾ ਜਿੱਤ ਲਵੇਗਾ। ਉਸ ਨੇ ਪੁੱਛਿਆ, "ਕੀ ਤੇਰੇ ਖ਼ਿਆਲ ਵਿਚ ਤੇਰੇ ਜਿੱਤਣ ਦੀ ਚੰਗੀ ਸੰਭਾਵਨਾ ਹੈ?"

"ਜੀ, ਨਹੀਂ। ਪੂਰਾ ਭਰੋਸਾ ਤਾਂ ਨਹੀਂ ਹੈ। ਕਲ੍ਹ ਰਾਤ ਪਹਿਲੇ ਹੀ ਮੁਕਾਬਲੇ ਵਿਚ ਮੈਂ ਆਪਣਾ ਆਂਡਾ ਹਾਰ ਬੈਠਾ।"

"ਮੈਂ ਦੱਸਾਂ ਤੂੰ ਕਿਵੇਂ ਜਿੱਤ ਸਕਦਾ ਹੈ?"

"ਉਹ ਕਿਵੇ, ਪਿਤਾ ਜੀ?"

"ਜਦੋਂ ਮੈਂ ਛੋਟਾ ਸੀ ਤਾਂ ਮੈਂ ਵੀ ਇਹ ਖੇਡ ਖੇਡਿਆ ਕਰਦਾ ਸੀ। ਜਦੋਂ ਵੀ ਪਿੰਡ ਵਿਚ ਕੋਈ ਇਕੱਠ ਹੁੰਦਾ ਅਸੀਂ ਮੁੰਡੇ ਆਪੋ ਆਪਣੇ ਆਂਡੇ ਲੈ ਕੇ ਉੱਥੇ ਜਾ ਪੁੱਜਦੇ ਸਾਂ। ਇਹ ਮੁਕਾਬਲੇ ਬਹੁਤ ਰੋਚਿਕ ਹੁੰਦੇ ਸਨ ਕਿਉਂਜੋ ਅਸੀਂ ਦੂਜੇ ਪਿੰਡਾਂ ਵਿਚੋਂ ਆਏ ਮੁੰਡਿਆਂ ਨਾਲ ਰਲ ਕੇ ਖੇਡਿਆ ਕਰਦੇ ਸਾਂ। ਕਦੇ ਕਦੇ ਤਾਂ ਸ਼ਾਮ ਤਕ ਮੈਂ ਦਰਜਨਾਂ ਆਂਡੇ ਜਿੱਤ ਲਿਆ ਕਰਦਾ ਸਾਂ।"

"ਇਸ ਦਾ ਜ਼ਰੂਰ ਕੋਈ ਰਹੱਸ ਹੋਣਾ ਹੈ, ਪਿਤਾ ਜੀ?" ਜੂਕ ਨੇ ਕਿਹਾ, "ਕੀ



ਰਹੱਸ ਸੀ? ਮੈਨੂੰ ਵੀ ਦੱਸੋ ਨਾ"।

"ਰਹੱਸ ਹੈ ਆਂਡੇ ਨੂੰ ਉਬਾਲਣ ਦੇ ਤਰੀਕੇ ਵਿਚ। ਜੇਕਰ ਤੂੰ ਚਾਹੁੰਦਾ ਹੈ ਕਿ ਤੇਰਾ ਆਂਡਾ ਸਖ਼ਤ ਹੋਵੇ, ਭੁਰਪੁਰਾ ਨਾ ਹੋਵੇ ਤਾਂ ਉਸ ਨੂੰ ਦੇਰ ਤਕ ਉਬਾਲਣਾ ਚਾਹੀਦਾ ਹੈ। ਜਦੋਂ ਤੱਕ ਹੋ ਸਕੇ ਉਬਾਲੀ ਜਾਓ, ਉਬਾਲੀ ਜਾਓ, ਜਦ ਤਕ ਉਸਦਾ ਛਿਲਕਾ ਚਟਾਨ ਵਰਗਾ ਸਖ਼ਤ ਨਾ ਹੋ ਜਾਵੇ। ਨਿਸ਼ਚੇ ਹੀ ਮਗਰੋਂ ਇਹ ਖਾਣ ਜੋਗ ਨਹੀਂ ਰਹੇਗਾ ਪਰ ਇਸ ਦੀ ਮਦਦ ਨਾਲ ਤੂੰ ਸਾਰੇ ਆਂਡੇ ਜਿੱਤ ਲਵੇਂਗਾ। ਤੈਨੂੰ ਇਸ ਆਂਡੇ ਦੀ ਪਰਵਾਹ ਨਹੀਂ ਰਹੇਗੀ। ਮੇਰੀ ਸਲਾਹ ਮੰਨ ਅਤੇ ਮੈਂ ਤੈਨੂੰ ਵਿਸ਼ਵਾਸ ਦਿਵਾਉਂਦਾ ਹਾਂ ਕਿ ਤੂੰ ਅੱਜ ਸ਼ਾਮ ਨੂੰ ਚੈਂਪੀਅਨ ਹੋਵੇਂਗਾ।"

ਉਸ ਸ਼ਾਮ ਜੂਕ ਆਂਡਿਆਂ ਦੇ ਖੋਖੇ ਤੇ ਆਪਣੇ ਮਿੱਤਰਾਂ ਨੂੰ ਮਿਲਿਆ। "ਲੈ ਬਈ ਜੇਰਮ।" ਉਸ ਨੇ ਕਿਹਾ, "ਮੈਂ ਜੁਆਬੀ ਮੁਕਾਬਲੇ ਲਈ ਤਿਆਰ ਹਾਂ।"

"ਕਿਉਂ ਨਹੀਂ।" ਜੇਰਮ ਨੇ ਕਿਹਾ, "ਜੇਕਰ ਤੂੰ ਆਪਣੇ ਆਪ ਨੂੰ ਬਹੁਤ ਚੁਸਤ ਸਮਝਦਾ ਹੈਂ ਤਾਂ ਫੇਰ ਕਰ ਲੈ ਦੋ ਹੱਥ। ਪਰ ਮੈਂ ਤੈਨੂੰ ਚੇਤਾਵਨੀ ਦੇਣਾ ਚਾਹੁੰਦਾ ਹਾਂ ਕਿ ਮੇਰੇ ਕੋਲ ਇਕ ਬਹੁਤ ਵਧੀਆ ਚੀਜ਼ ਹੈ।"



ਸੋ ਖੇਡ ਮੁੜ ਸ਼ੁਰੂ ਹੋ ਗਈ। ਜੂਕ ਦਾ ਆਂਡਾ ਥੱਲੇ ਵਾਲੇ ਪਾਸੇ ਸੀ। ਫੇਰ 'ਖਟਾਕ' ਦੀ ਆਵਾਜ ਆਈ। ਜੂਕ ਦੇ ਚਿਹਰੇ ਉਤੇ ਮੁਸਕਾਨ ਫੈਲ ਗਈ। ਇਸ ਵਾਰੀ ਉਸ ਨੇ ਆਂਡਾ ਜਿੱਤ ਲਿਆ ਸੀ। ਜੇਰਮ ਕਾਫ਼ੀ ਉਦਾਸ ਦਿੱਸਦਾ ਸੀ ਕਿਉਂ ਜੋ ਉਸ ਨੂੰ ਜਿੱਤਣ ਦਾ ਪੂਰਾ ਭਰੋਸਾ ਸੀ।

''ਹੁਣ ਮੈਨੂੰ ਕੌਣ ਵੰਗਾਰੇਗਾ?'' ਜੂਕ ਨੇ ਮੁੰਡਿਆਂ ਵਲ ਦੇਖ ਕੇ ਪੁੱਛਿਆ।

''ਮੈਂ'' ਕੂਨ ਨੇ ਆਪਣੀ ਜੇਬ ਵਿਚੋਂ ਇਕ ਆਂਡਾ ਕੱਢਦੇ ਹੋਏ ਕਿਹਾ।

ਇਕ ਵਾਰ ਫੇਰ ਜੂਕ ਦਾ ਆਂਡਾ ਥੱਲੇ ਵਾਲੇ ਪਾਸੇ ਸੀ ਅਤੇ ਜੂਕ ਫੇਰ ਜਿੱਤ ਗਿਆ। ਇਸ ਤਰ੍ਹਾਂ ਉਹ ਆਪਣੇ ਪਿੰਡ ਦੇ ਮੁੰਡਿਆਂ ਨਾਲ ਖੇਡਦਾ ਗਿਆ ਅਤੇ ਉਸ ਨੇ ਢੇਰ ਸਾਰੇ ਆਂਡੇ ਜਿੱਤ ਲਏ।

''ਵੱਡੇ ਭਰਾ! ਹੋ ਜਾਏ ਮੇਰੇ ਨਾਲ ਇਕ ਹੱਥ'' ਉਸਨੇ ਲਾਗੇ ਦੇ ਪਿੰਡ ਦੇ ਇਕ ਵਡੇਰੇ ਮੁੰਡੇ ਨੂੰ ਵੰਗਾਰਿਆ।

ਇਹ ਮੁੰਡਾ ਸਾਰੀ ਸ਼ਾਮ ਆਪਣੇ ਮਿੱਤਰਾਂ ਨਾਲ ਇਹੋ ਖੇਡ ਖੇਡਦਾ ਰਿਹਾ ਸੀ ਅਤੇ ਹਰ ਵਾਰ ਜਿੱਤ ਉਸਦੀ ਹੀ ਹੁੰਦੀ ਸੀ। ਨਿਸ਼ਚੇ ਹੀ ਉਹ ਪੁਰਾਣਾ ਤੇ ਨਿਪੁੰਨ ਖਿਡਾਰੀ ਸੀ।

''ਖੁਸ਼ ਕੀਤਾ।'' ਉਸ ਨੇ ਜੂਕ ਦੇ ਆਂਡੇ ਨੂੰ ਆਪਣੇ ਹੱਥ ਵਿਚ ਤੋਲ ਕੇ ਕਿਹਾ

''ਹਾਂ ਬਈ। ਇਹ ਲਗਦਾ ਤਾਂ ਕਾਫ਼ੀ ਨਿੱਗਰ ਹੈ। ਪਰ ਮੇਰੇ ਵਾਲਾ ਜ਼ਿਆਦਾ ਸਖਤ ਹੈ।''

''ਵੱਡੇ ਭਰਾ! ਮੇਰੇ ਆਂਡੇ ਨੂੰ ਉਪਰਲੇ ਪਾਸੇ ਰਹਿਣ ਦੇ।''

''ਠੀਕ ਹੈ'', ਆਪਣਾ ਆਂਡਾ ਅਗਾਂਹ ਵਧਾਉਂਦੇ ਹੋਏ ਉਸ ਨੇ ਕਿਹਾ।

ਜੂਕ ਨੇ ਬਹੁਤਾ ਚਿਰ ਨਹੀਂ ਲਾਇਆ। ਉਸਦਾ ਆਂਡਾ ਥੱਲੇ ਵਲ ਆਇਆ ਅਤੇ ਜ਼ੋਰ ਦੇ ਖਟਾਕ ਦੀ ਆਵਾਜ਼ ਆਈ।

ਇਹ ਦ੍ਰਿਸ਼ ਦੇਖਣ ਵਾਲਾ ਸੀ ਕਿ ਕਿਵੇਂ ਜੂਕ ਅਤੇ ਉਸਦੇ ਮਿੱਤਰਾਂ ਦੇ ਚਿਹਰੇ ਉਦਾਸ ਹੋ ਗਏ ਜਦੋਂ ਉਸਦਾ ਆਂਡਾ ਟੁੱਟਦੇ ਦੇਖਿਆ। ਪਰ ਇਕ ਪਲ ਮਗਰੋਂ ਉਹ ਮੁਸਕਰਾਉਣ ਲੱਗੇ। ਵਡੇਰੇ ਮੁੰਡੇ ਦਾ ਆਂਡਾ ਵੀ ਟੁੱਟ ਚੁੱਕਿਆ ਸੀ। ਸੋ ਖੇਡ ਸਾਵੀਂ ਰਹੀ ਅਤੇ ਦੋਹਾਂ ਵਿਚੋਂ ਕਿਸੇ ਨੇ ਆਂਡਾ ਨਹੀਂ ਹਾਰਿਆ।

ਵਡੇਰਾ ਮੁੰਡਾ ਮੁਸਕਰਾਇਆ ਅਤੇ ਜੂਕ ਦੇ ਮੋਢੇ ਨੂੰ ਥਪਥਪਾ ਕੇ ਬੋਲਿਆ, ''ਅੱਜ ਦੀ ਰਾਤ ਦੇ ਚੈਂਪੀਅਨ ਆਪਾਂ ਦੋਨੋਂ ਹਾਂ। ਛੋਟੇ ਭਰਾ! ਤੂੰ ਮੇਰੇ ਤੋਂ ਕਿਸੇ ਤਰ੍ਹਾਂ ਘੱਟ ਨਹੀਂ। ਤੂੰ ਚਾਹੇ ਤਾਂ ਮੇਰਾ ਆਂਡਾ ਲੈ ਸਕਦਾ ਹੈ ਕਿਉਂਕਿ ਤੁਸੀਂ ਵੀ ਤਾਂ ਇਕ ਨਿਪੁੰਨ ਖਿਡਾਰੀ ਹੋ।''

ਜੂਕ ਦੀ ਛਾਤੀ ਫੁੱਲ ਗਈ। ਆਪਣੇ ਮਿੱਤਰਾਂ ਦੀ ਅਗਵਾਈ ਕਰਦਾ ਹੋਇਆ ਉਹ ਉਹਨਾਂ ਨੂੰ ਹੋਟਲ ਵਿਚ ਲੈ ਗਿਆ। ਹਰ ਮੁੰਡਾ ਉਸ ਨੂੰ ਪੁੱਛਦਾ ਰਿਹਾ ਕਿ ਇਸਦਾ ਰਹੱਸ ਕੀ ਹੈ, ਪਰ ਉਹ ਵਿਸੇਸ਼ ਇਸ਼ਾਰਾ ਕਰਕੇ ਮੁਸਕਰਾਉਂਦਾ ਰਿਹਾ ਅਤੇ ਸਿਰ ਹਿਲਾਉਂਦਾ ਰਿਹਾ।

ਉਸ ਰਾਤ ਜਦੋਂ ਉਹ ਘਰ ਪਹੁੰਚਿਆ ਤਾਂ ਮੁਸਕਰਾਈ ਜਾ ਰਿਹਾ ਸੀ ਅਤੇ ਦਿਲ ਵਿਚ ਕਹਿ ਰਿਹਾ ਸੀ, ''ਪਿਤਾ ਜੀ ਦਾ ਰਹੱਸਮਈ ਫ਼ਾਰਮੂਲਾ ਸਚਮੁਚ ਕਾਰਾ ਕਰ ਗਿਆ। ਅਤੇ ਉਹ ਉਸ ਰਾਤ ਇਹ ਸੋਚਦੇ ਸੋਚਦੇ ਕਿ ਆਉਣ ਵਾਲੇ ਦਿਨਾਂ ਵਿਚ ਉਹ ਕਿਹੜੇ ਆਂਡੇ ਫੋੜਨ ਵਾਲੇ ਖੇਡ ਖੇਡੇਗਾ, ਸੌਂ ਗਿਆ। ਉਸ ਨੂੰ ਪੱਕਾ ਭਰੋਸਾ ਹੋ ਗਿਆ ਸੀ ਕਿ ਉਹ ਆਪਣੇ ਪਿਤਾ ਜੀ ਕਰਕੇ ਆਪਣੇ ਪਿੰਡ ਦਾ ਹੀਰੋ ਬਣ ਜਾਵੇਗਾ।

**ਚਿੱਤਰਕਾਰ — ਸੁਰਾਸਕ ਦਸਦਿਨਥੋਰਨ**

# ਲੇਖਕ ਅਤੇ ਚਿੱਤਰਕਾਰ ਪਰਿਚਯ

## ਅਫ਼ਗਾਨਿਸਤਾਨ

ਇਹਜ਼ਾਮ ਰਹਿਨਾਵਾਰਦ ਜ਼ਰਯਾਬ ਅਫ਼ਗਾਨਿਸਤਾਨ ਦੇ ਪ੍ਰਸਿੱਧ ਲੇਖਕਾਂ ਵਿਚੋਂ ਇਕ ਹੈ। ਉਹ ਸੂਚਨਾ ਅਤੇ ਸਾਂਸਕ੍ਰਿਤਕ ਮੰਤਰਾਲਾ ਦੇ ਸਾਸਕ੍ਰਿਤਕ ਵਿਭਾਗ ਦੇ ਪ੍ਰਧਾਨ ਵੀ ਹਨ।

ਹਾਸ਼ਮ ਗ਼ੌਰਬੰਦੀ ਇਕ ਪ੍ਰਸਿੱਧ ਚਿੱਤਰਕਾਰ ਹਨ।

## ਬਰਮਾ

ਗਾਇਤਨੀ (ਊਥੇ ਮਿੰਟ) ਨੇ ਅਨੇਕਾਂ ਲੇਖ, ਕਹਾਣੀਆਂ ਅਤੇ ਨਾਵਲ ਲਿਖੇ ਹਨ। ਉਹ ਅੱਜ ਕਲ੍ਹ ਸੂਚਨਾ ਮੰਤਰਾਲੇ ਨਾਲ ਸੰਬੰਧਿਤ ਹਨ।

ਯੂ ਸੇਨ ਦੇ ਚਿੱਤਰ ਅਨੇਕ ਪ੍ਰਕਾਸ਼ਨਾਵਾਂ ਵਿਚ ਛਪੇ ਹਨ। ਉਨ੍ਹਾਂ ਨੇ ਮੁਖ ਰੂਪ ਵਿਚ ਅਧਿਐਨ ਯੂਰਪ ਵਿਚ ਕੀਤਾ ਹੈ।

## ਭਾਰਤ

ਵੱਲੀਕਾਨਨ ਇਕ ਸੁਤੰਤਰ ਲੇਖਕ ਹਨ। ਉਨ੍ਹਾਂ ਨੇ ਰੂਸੀ ਸਾਹਿਤ ਦਾ ਤਮਿਲ ਅਨੁਵਾਦ ਵੀ ਕੀਤਾ ਹੈ।

ਆਰ.ਕੇ. ਲਕਸ਼ਮਣ ਦੇ ਰਾਜਨੀਤਿਕ ਕਾਰਟੂਨ ਪਿੱਛਲੇ 30 ਸਾਲਾਂ ਤੇ ਵੀ ਵਧ ਸਮੇਂ ਤੋਂ 'ਟਾਈਮਜ਼ ਆਫ਼ ਇੰਡੀਆ' ਵਿਚ ਛਪ ਰਹੇ ਹਨ।

## ਇੰਡੋਨੇਸ਼ੀਆ

ਜਸਰਾਨ ਸਫ਼ਾਨੇ ਦੇ ਕੰਮ ਨੇ ਉਸ ਨੂੰ ਪਤ੍ਰਕਾਰਿਤਾ, ਹੋਰ ਵਿਭਾਗ ਅਤੇ ਫਿਲਮਾਂ ਦਾ ਵਿਅਕਤੀ ਬਣਾ ਦਿਤਾ ਹੈ। ਉਨ੍ਹਾਂ ਨੇ ਕਈ ਨਾਵਲ ਅਤੇ ਕਹਾਣੀਆਂ ਲਿਖੀਆਂ ਹਨ।

ਉਸਮਾਨ ਏਫਿੰਦੀ ਦੇ ਚਿੱਤਰ ਵਿਸ਼ਵ ਭਰ ਵਿਚ ਪ੍ਰਦਰਸ਼ਿਤ ਹੋਏ ਹਨ।

## ਈਰਾਨ

ਸਾਈਰਸ ਤਹਿਬਾਜ਼ ਨੇ ਈਰਾਨ ਦੇ ਪ੍ਰਗਤੀਵਾਦੀ ਸਾਹਿਤ ਨੂੰ ਪ੍ਰਕਾਸ਼ਿਤ

ਕਰਨ ਦਾ ਮੂਲ ਕਾਰਜ ਕੀਤਾ ਹੈ। ਮੁਖ ਤੌਰ ਤੇ ਉਹ ਬੱਚਿਆਂ ਦੀਆਂ ਪੁਸਤਕਾਂ ਦੇ ਸੰਪਾਦਕ ਅਤੇ ਚਿੱਤਰਕਾਰ ਹਨ।

ਨਿਕਜ਼ਦ ਨੌਜੂਮੀ ਦੇ ਚਿੱਤਰ ਅਨੇਕਾਂ ਬਾਲ ਪੁਸਤਕਾਂ ਵਿਚੋਂ ਲਏ ਗਏ ਹਨ।

## ਜਪਾਨ

ਨਨਕੀਚੀ ਨੀਮੀ ਦੀ ਮੌਤ 1942 ਵਿਚ ਹੋ ਗਈ ਸੀ। ਮਰਨ ਤੋਂ ਬਾਅਦ ਉਸ ਦੇ ਬਾਲ ਗੀਤਾਂ ਅਤੇ ਬਾਲ ਕਹਾਣੀਆਂ ਨੂੰ ਬਹੁਤ ਅਧਿਕ ਪ੍ਰਸਿੱਧੀ ਮਿਲੀ।

ਟਿਕੀਚੀ ਮਿਯੋਸ਼ੀ ਦੇ ਚਿੱਤਰ ਜਪਾਨ ਅਤੇ ਹੋਰ ਵਿਦੇਸ਼ੀ ਭਾਸ਼ਾਵਾਂ ਦੀਆਂ ਪੁਸਤਕਾਂ ਵਿਚ ਛਪੇ ਹਨ।

## ਕੋਰੀਆ

ਓ ਯੋਗਸੂ ਇਕ ਪੁਰਸਕ੍ਰਿਤ ਲੇਖਕ ਹਨ। ਉਹ ਇਕ ਸਾਹਿਤਕ ਪਤ੍ਰਿਕਾ ਦੇ ਸੰਪਾਦਕ ਵੀ ਹਨ।

ਕਿਮ ਯਗ-ਜੂ ਇਕ ਪੱਛਮੀ ਸ਼ੈਲੀ ਦੇ ਚਿੱਤਰਕਾਰ ਹਨ। ਉਨ੍ਹਾਂ ਦੇ ਚਿੱਤਰ ਵਿਸ਼ਾਲ ਰੂਪ ਵਿਚ ਪ੍ਰਕਾਸ਼ਿਤ ਹੋਏ ਹਨ।

## ਮਲੇਸ਼ੀਆ

ਇਸਮਾਈਲ ਅਹਿਮਦ ਦੇ ਬਾਲ ਕਹਾਣੀਆਂ ਅਤੇ ਪੁਸਤਕ ਆਲੋਚਨਾ ਲਿਖਣ ਤੋਂ ਅਲਾਵਾ ਇਕ ਅਧਿਆਪਕ ਅਤੇ ਇਕ ਖੋਜਾਰਥੀ ਦੇ ਰੂਪ ਵਿਚ ਕੰਮ ਕੀਤਾ ਹੈ।

ਓਥਮਾਨ ਬਿਨ ਹਾਜੀ ਜ਼ੈਨੁਦੀਨ ਇਕ ਪ੍ਰਸਿੱਧ ਪੁਸਤਕ ਚਿੱਤਰਕਾਰ ਹਨ।

## ਨੇਪਾਲ

ਮਾਧਵ ਧੀਮੀਰੇ ਨੇ ਨੇਪਾਲੀ ਸਾਹਿਤ ਦੀ ਪ੍ਰਗਤੀ ਲਈ ਬਹੁਤ ਕੰਮ ਕੀਤਾ ਹੈ।

ਟੇਕ ਬੀਰ ਮੁਖੀਆ ਇਕ ਸੁਤੰਤਰ ਚਿੱਤਰਕਾਰ ਹਨ ਅਤੇ ਨੇਪਾਲ ਲਲਿਤ ਕਲਾ ਮਹਾਂਸੰਘ ਦੇ ਪ੍ਰਮੁਖ ਚਿੱਤਰਕਾਰ ਹਨ।

## ਪਾਕਿਸਤਾਨ

ਅਨਵਰ ਇਨਾਇਤਉੱਲਾ ਇਕ ਪ੍ਰਸਿੱਧ ਲੇਖਕ, ਉਰਦੂ ਅਤੇ ਅੰਗ੍ਰੇਜ਼ੀ ਦੋਵਾਂ

ਭਾਸ਼ਾਵਾਂ ਵਿਚ ਲਿਖਦੇ ਹਨ।

ਮੁਹੰਮਦ ਵਾਸੀਮ ਇਕ ਕਾਰਟੂਨ, ਕਲਾਕਾਰ ਚਿੱਤਰਕਾਰ ਹਨ।

## ਫ਼ਿਲਪਾਈਨ

ਐਮ.ਵੀ.ਐਮ. ਗੋਜ਼ਾਲਜ਼ ਫ਼ਿਲਪਾਈਨ ਯੂਨੀਵਰਸਿਟੀ ਵਿਚ ਅੰਗ੍ਰੇਜ਼ੀ ਅਤੇ ਤੁਲਨਾਤਮਕ ਸਾਹਿਤ ਦੇ ਵਿਭਾਗ ਵਿਚ ਐਸੋਸੀਏਟ ਪ੍ਰੋਫ਼ੈਸਰ ਹਨ।

ਐਡਗਰ ਸੋਲਰ ਫ਼ਿਲਪਾਈਨ ਦੇ ਪ੍ਰਸਿੱਧ ਕਲਾਕਾਰਾਂ ਵਿਚੋਂ ਇਕ ਹਨ।

## ਸਿੰਘਾਪੁਰ

ਵਾਇਲੇਟ ਵਿਲਕਿਨਜ਼ ਇਕ ਅਧਿਆਪਕ ਹਨ ਅਤੇ ਬਾਲ ਕਹਾਣੀਆਂ ਦੇ ਪ੍ਰਸਿੱਧ ਲੇਖਕ ਹਨ।

ਚਿਨੇ ਓ.ਟੀ. ਪ੍ਰਸਿੱਧ ਚਿੱਤਰਕਾਰ ਅਤੇ ਪੁਸਤਕ ਚਿੱਤਰਕਾਰ ਹਨ।

## ਸ੍ਰੀਲੰਕਾ

ਸਿਬੀਲ ਵੇਤਾਸਿੰਹ ਇਕ ਪੱਤਰਕਾਰ ਹਨ ਅਤੇ ਬਾਲ ਕਹਾਣੀਆਂ ਦੇ ਪੁਰਸਕਾਰ ਵਿਜੇਤਾ ਲੇਖਕ ਹਨ। ਬਾਤਿਕ ਕਲਾ ਵਿਚ ਵੀ ਉਨ੍ਹਾਂ ਨੂੰ ਮੁਹਾਰਤ ਹਾਸਲ ਹੈ।

ਸੋਮਾਸਿਰੀ ਹੇਰਥ ਨੇ ਆਪਣੇ ਚਿੱਤਰਾਂ ਦੀ ਅਨੇਕ ਵਾਰ ਪ੍ਰਦਰਸ਼ਨੀ ਲਾਈ ਹੈ ਅਤੇ ਅੱਜ ਕਲ੍ਹ ਪੁਸਤਕ ਚਿੱਤਰਕਾਰੀ ਕਰ ਰਹੇ ਹਨ।

## ਥਾਈਲੈਂਡ

ਮਾਨੋਪ ਕੇਵਸਨਿਤ ਦੀਆਂ ਕ੍ਰਿਤੀਆਂ ਦਾ ਮੁਖ ਵਿਸ਼ਾ ਗ੍ਰਾਮੀਣ ਜੀਵਨ ਅਤੇ ਬੱਚਿਆਂ ਦੇ ਪ੍ਰਤਿ ਸਨੇਹ ਹੀ ਰਿਹਾ ਹੈ।

ਸੁਰਾਸਕ ਦਸਦਿਨਥੋਰਨ ਦੇ ਚਿੱਤਰ ਅਨੇਕਾਂ ਬਾਲ ਪੁਸਤਕਾਂ ਵਿਚ ਆਏ ਹਨ।

---

ਫਾਈਨ ਇਮਪਰੈਸ਼ਨ, ਪੰਜਾਬੀ ਬਾਗ, ਨਵੀਂ ਦਿੱਲੀ ਤੋਂ ਲੇਜ਼ਰ ਟਾਈਪ ਸੈਟੀਂਗ ਹੋ ਕੇ ਪ੍ਰਿੰਟਸ ਮੈਨ ਵਿਚ ਛਪਿਆ